ਗਨਕਾ ਇਕ ਵੇਸਵਾ ਸੀ ਜੋ ਕਿ ਪਾਪਾਂ ਵਿਚ ਪ੍ਰਵਿਰਤ ਹੋਈ ਹੋਈ ਸੀ। ਇਕ ਸੰਤ ਜੰਗਲ ਵਿਚ ਰਹਿੰਦੇ ਸੀ, ਇਕ ਦਿਨ ਮੀਂਹ ਜ਼ੋਰ ਦੀ ਪਿਆ ਤੇ ਉਨ੍ਹਾਂ ਦੀ ਛੱਪਰੀ ਬਹੁਤ ਜ਼ਿਆਦਾ ਚੋਣ ਲੱਗ ਪਈ, ਮੀਂਹ ਥੋੜ੍ਹਾ ਰੁਕਿਆ ਤੇ ਉਸ ਤੋਂ ਬਚਣ ਵਾਸਤੇ ਸ਼ਹਿਰ ਵੱਲ ਨੂੰ ਤੁਰ ਪਏ। ਹੱਥ ਦੇ ਵਿਚ ਇਕ ਪਿੰਜਰਾ ਹੈ ਤੇ ਪਿੰਜਰੇ ਵਿਚ ਇਕ ਤੋਤਾ ਹੈ। ਸ਼ਹਿਰ ਵਿਚ ਆ ਗਏ ਤਾਂ ਅੱਗੇ ਇਕ ਦਰਵਾਜਾ ਦੇਖਿਆ।

***ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥***
***ਪੰਨਾ – 642***

ਇਹ ਦਰਵਾਜ਼ਾ ਇਕ ਵੇਸਵਾ ਦੇ ਘਰ ਦਾ ਸੀ, ਜਿਥੇ ਘੋਰ ਨਰਕਾਂ ਦੇ ਟਿਕਟ ਮਿਲਿਆ ਕਰਦੇ ਹਨ ਤੇ ਪਾਪ ਦਾ ਇਹ ਸਾਕਾਰ ਰੂਪ ਸੀ। ਇਥੇ ਆ ਕੇ ਮਹਾਤਮਾ ਖੜ੍ਹੇ ਹੋ ਗਏ ਤੇ ਮਨ ਦੇ ਅੰਦਰ ਕਹਿਣ ਲੱਗੇ ਕਿ ਦੇਖੋ ਇਸ ਬੀਬੀ ਨੂੰ ਮਾਨਸ ਜਨਮ ਪ੍ਰਾਪਤ ਹੋਇਐ, ਦੇਖੋ ਕੀ ਇਸ ਦੀ ਮੱਤ ਪੁਠੀ ਹੋਈ ਹੈ ਕਿ ਚਾਰ ਦਮੜਿਆਂ ਪਿਛੇ ਇਸ ਨੇ ਆਪਣਾ ਮਾਨਸ ਜਨਮ ਬਰਬਾਦ ਕੀਤਾ ਹੋਇਆ ਹੈ, ਮਨੁਖ ਕਿਰਮ ਬਣਨ ਵਾਸਤੇ ਨਹੀਂ ਸੀ ਆਇਆ ਸਗੋਂ ਪ੍ਰਮੇਸ਼ਰ ਬਣਨ ਵਾਸਤੇ ਆਇਆ ਸੀ। ਦ੍ਰਿਸ਼ਟੀ ਕੀਤੀ ਤੇ ਉਤੋਂ ਬੀਬੀ ਨੇ ਦੇਖ ਲਿਆ ਕਿ ਕੋਈ ਮਹਾਤਮਾ ਖੜ੍ਹੇ ਹਨ, ਉਸ ਨੇ ਦਰਵਾਜ਼ਾ ਖੋਲ੍ਹ ਕੇ ਬੁਲਾ ਲਿਆ। ਮਹਾਤਮਾ ਦੀ ਦ੍ਰਿਸ਼ਟੀ ਪਈ ਤਾਂ ਉਸ ਦਾ ਮਨ ਨਿਰਮਲ ਹੋ ਗਿਆ, ਵੇਸਵਾ ਦੇ ਮਨ ਵਿਚ ਖਿਆਲ ਆਇਆ ਕਿ ਕੁਦਰਤੀ ਸਾਧੂ-ਮਹਾਤਮਾ ਮੇਰੇ ਘਰ ਆ ਗਏ ਹਨ ਕਿਉਂਕਿ ਅੱਜ ਤੱਕ ਤਾਂ ਇਥੇ ਕੋਈ ਅਜਿਹਾ ਸਾਧੂ ਆਇਆ ਹੀ ਨਹੀਂ ਤੇ ਇਹ ਤਾਂ ਪਾਪ ਦਾ ਘਰ ਹੈ, ਮੇਰੇ ਚੰਗੇ ਭਾਗ ਬਣੇ ਹਨ। ਸੇਵਾ ਕਰਨ ਲਈ ਮਹਾਤਮਾ ਦੇ ਅੱਗੇ ਅੰਗੀਠੀ ਲਾ ਕੇ ਕੱਪੜੇ ਸੁਕਾਏ ਤੇ ਮਹਾਂਪੁਰਸ਼ ਪੰਜ-ਸੱਤ ਘੰਟੇ ਉਥੇ ਰਹੇ ਤੇ ਬੀਬੀ ਨੇ ਬੜੀ ਸ਼ਰਧਾ ਤੇ ਪਿਆਰ ਨਾਲ ਸੰਤਾਂ ਨੂੰ ਪ੍ਰਸ਼ਾਦ ਪਾਨੀ ਛਕਾਇਆ। ਜਿਸ ਵਕਤ ਤੁਰਨ ਲੱਗੇ, ਕਹਿਣ ਲੱਗੀ, ਮਹਾਰਾਜ! ਮੇਰਾ ਵੀ ਤਾਂ ਕੋਈ ਹੀਲਾ-ਉਪਾਅ ਦਸੋ ਕਿ ਮੈਂ ਵੀ ਤਰ ਸਕਦੀ ਹਾਂ ਕਿਉਂਕਿ ਮੈਂ ਤਾਂ ਪਾਪਾਂ ਦਾ ਕੀੜਾ ਬਣੀ ਹੋਈ ਹਾਂ। ਮੇਰੇ ਵਿਚ ਤਾਂ ਸਭ ਪਾਪ ਹੀ ਪਾਪ ਹਨ।

***ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ॥***
***ਮਹਾ ਪੁਰਖੁ ਅਚਾਣਚਕ ਗਨਿਕਾ ਵਾੜੇ ਆਏ ਖਲੋਤਾ॥***
***ਦੁਰਮਤਿ ਦੇਖਿ ਦਇਆਲ ਹੋਇ ਹਥਹੁ ਉਸਨੋ ਦਿਤੋਨੁ ਤੋਤਾ॥***
***ਰਾਮ ਨਾਮ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਉਤਾ॥***
***ਭਾਈ ਗੁਰਦਾਸ ਜੀ ਦੀ ਵਾਰ 10/21***

ਇਸ ਤਰ੍ਹਾਂ ਮਹਾਤਮਾ ਨੇ ਬੇਨਤੀ ਸੁਣੀ ਤੇ ਮਨ ਵਿਚ ਵਿਚਾਰ ਆਈ ਕਿ ਇਹ ਨਾਮ ਤਾਂ ਜਪ ਨਹੀਂ ਸਕਦੀ ਕਿਉਂਕਿ ਇਸ ਨੇ ਪਾਪ ਬਹੁਤ ਕੀਤੇ ਹੋਏ ਹਨ। ਇਸ ਵਾਸਤੇ ਕੋਈ ਜੁਗਤ ਨਾਲ ਹੀ ਇਹ ਇਸ ਪਾਸੇ ਵੱਲ ਤੁਰ ਸਕਦੀ ਹੈ। ਕਹਿਣ ਲੱਗੇ ਬੀਬੀ! ਆਹ ਤੋਤਾ ਅਸੀਂ ਤੈਨੂੰ ਦਿੰਦੇ ਹਾਂ। ਇਸ ਦੇ ਨਾਲ ਅੰਮ੍ਰਿਤ ਵੇਲੇ ਉਠਿਆ ਕਰ ਤੇ ਉਠ ਕੇ ਇਸ ਨੂੰ ਮੁਹਾਰਨੀ ਕਹਾਇਆ ਕਰ, ਇਕ ਵਾਰੀ ਤੂੰ ਰਾਮ-ਰਾਮ ਕਹੀਂ ਤੇ ਫੇਰ ਇਹ ਕਹੇਗਾ, ਇਸੇ ਤਰ੍ਹਾਂ ਕਰਦੀ ਰਿਹਾ ਕਰੀਂ। ਕਹਿਣ ਲੱਗੀ, ਸਤਿ ਬਚਨ ਮਹਾਰਾਜ। ਇਸ ਤਰ੍ਹਾਂ ਕਰਦੇ ਕਰਦੇ ਉਸ ਦੀ ਲਿਵ ਲੱਗ ਗਈ ਤੇ ਨਾਮ ਦੇ ਨਾਲ ਪਰੀਤੀ ਲੱਗ ਗਈ ਤੇ ਅਖੀਰ ਇਸ ਦਾ ਨਤੀਜਾ ਕੀ ਹੋਇਆ ਕਿ

***ਪਤਿਤ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ॥***
***ਭਾਈ ਗੁਰਦਾਸ ਜੀ ਦੀ ਵਾਰ 10/21***

ਬੁਰੀ ਮੱਤ ਤੇ ਪਾਪਾਂ ਨਾਲ ਭਰਿਆ ਹੋਇਆ ਜੋ ਹਿਰਦਾ ਸੀ, ਉਹ ਸਾਰਾ ਪ੍ਰਮੇਸ਼ਰ ਦੇ ਨਾਮ ਨੇ ਧੋ ਦਿਤਾ।

***ਅੰਤਕਾਲੁ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁਸੁ ਗੋਤਾ॥***
***ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉ ਨਰਾਇਣੁ ਛੋਤਿ ਅਛੋਤਾ॥***
***ਭਾਈ ਗੁਰਦਾਸ ਜੀ ਦੀ ਵਾਰ 10/21***

ਜਦੋਂ ਅਖੀਰ ਸਮਾਂ ਆਇਆ ਤਾਂ ਰਾਮ ਰਾਮ ਕਰਦੀ ਦੇ ਪ੍ਰਾਣ ਨਿਕਲ ਗਏ ਕਿਉਂਕਿ ਪਿੰਜਰੇ ਵਿਚ ਸੱਪ ਬੈਠਾ ਸੀ, ਤੋਤੇ ਦੀ ਆਵਾਜ਼ ਨਾ ਆਉਣ ਕਰਕੇ ਹੱਥ ਨਾਲ ਹਿਲਾਉਣ ਲਗੀ ਤਾਂ ਸੱਪ ਨੇ ਡੰਗ ਮਾਰਿਆ ਤੇ ਚੜ੍ਹਾਈ ਕਰ ਗਈ ਤੇ ਇਸ ਨੂੰ ਬਿਵਾਨ ਲੈਣ ਵਾਸਤੇ ਆ ਗਏ ਤੇ ਬੈਕੁੰਠ ਵਿਚ ਇਸ ਦਾ ਵਾਸਾ ਹੋ ਗਿਆ।

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪ੍ਰਭੂ ਦਾ ਸਿਮਰਨ ਕਰੋ ਤੇ ਉਸ ਦੀ ਸ਼ਰਨ ਵਿਚ ਜਾਵੋ।

***ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥***
***ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥***
***ਪੰਨਾ – 632***

ਐਸਾ ਪ੍ਰਮੇਸ਼ਰ ਜਿਸ ਨੂੰ ਸਿਮਰ ਕੇ ਮਹਾਂ ਪਾਪਣ ਗਨਕਾ ਦਾ ਉਧਾਰ ਹੋ ਗਿਆ, ਉਸ ਦਾ ਜਸ ਤੁਸੀਂ ਹਿਰਦੇ ਵਿਚ ਧਾਰਨ ਕਰੋ, ਜੁਗਤੀ ਦੇ ਨਾਲ ਆਦਮੀ ਤਰ ਜਾਇਆ ਕਰਦਾ ਹੈ।

ਮਹਾਤਮਾ ਅਜਾਮਲ ਨੂੰ ਕਹਿਣ ਲੱਗੇ ਕਿ ਤੇਰੇ ਇਕ ਸੱਤਵਾਂ ਪੁੱਤਰ ਹੋਵੇਗਾ ਤੂੰ ਉਸ ਦਾ ਨਾਮ ਨਰਾਇਣ ਰੱਖ ਲਵੀਂ ਤੇ ਉਸ ਨੂੰ ਹੀ ਹਾਕਾਂ ਮਾਰੀ ਜਾਇਆ ਕਰੀਂ ਤੇ ਉਸ ਨੂੰ ਉਸ ਦਾ ਨਾਮ ਲੈ ਕੇ ਬੁਲਾਉਂਦਾ ਰਿਹਾ ਕਰੀਂ ਤੇ ਕਦੇ ਤਾਂ ਤੈਨੂੰ ਅਸਲੀ ਨਰਾਇਣ ਦਾ ਧਿਆਨ ਆ ਹੀ ਜਾਵੇਗਾ। ਅਖੀਰ ਹੋਇਆ ਵੀ ਇਸੇ ਤਰ੍ਹਾਂ। ਜਦੋਂ ਅਖੀਰ ਸਮਾਂ ਆਇਆ ਤਾਂ ਜਮਦੂਤ ਆ ਕੇ ਖੜ੍ਹ ਗਏ। ਉਨ੍ਹਾਂ ਨੂੰ ਦੇਖ ਕੇ ਡਰ ਗਿਆ ਤੇ ਫੇਰ ਇਸ ਨੇ ਪੁਤਰ ਨੂੰ ਅਵਾਜ਼ ਦਿਤੀ, ਪੁਤਰ ਨਰਾਇਣ! ਪੁਤਰ ਨਰਾਇਣ!! ਦੋ ਵਾਰੀ ਕਿਹਾ ਤਾਂ ਇਕ ਸਾਹ ਬਾਕੀ ਰਹਿ ਗਿਆ। ਉਸ ਵੇਲੇ ਇਸ ਨੂੰ ਧਿਆਨ ਆ ਗਿਆ ਕਿ ਪੁੱਤਰ ਨੇ ਐਥੇ ਮੇਰੀ ਕੀ ਸਹਾਇਤਾ ਕਰਨੀ ਹੈ, ਮੈਂ ਨਰਾਇਣ ਨੂੰ ਕਿਉਂ ਨਾ ਆਵਾਜ਼ ਮਾਰਾਂ ਤੇ ਉਸ ਨੇ ਅਖੀਰਲੇ ਇਕ ਸਾਹ ਦੇ ਵਿਚ ਹੇ.........ਨਾ ..........ਰਾ........ਇ........ਣ (ਨਾਰਾਇਣ) ਐਨਾ ਕਹਿ ਦਿਤਾ ਤੇ ਨਾਲ ਦੀ ਨਾਲ ਸਾਹ ਨਿਕਲ ਗਏ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ –

(ਬਾਕੀ ਪੰਨਾ 38 ਤੇ)

# ਜੇਲ੍ਹ ਚਿੱਠੀਆਂ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

**ਨੋਟ:** ਅਸੀਂ ਪਿਛਲੇ ਕੁਝ ਅੰਕਾ ਵਿਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਪ੍ਰਮੁਖ ਰਚਨਾ 'ਰੰਗਲੇ ਸੱਜਣ' ਲੜੀਵਾਰ ਛਾਪਦੇ ਰਹੇ ਹਾਂ ਜੋ ਪਾਠਕਾਂ ਵਲੋਂ ਬਹੁਤ ਸਲਾਹੀ ਗਈ ਹੈ। ਹੁਣ ਅਸੀਂ ਉਨ੍ਹਾਂ ਦੀ ਦਿਲ ਟੁੰਬਵੀਂ ਰਚਨਾ 'ਜੇਲ੍ਹ ਚਿੱਠੀਆਂ' ਲੜੀਵਾਰ ਛਾਪਣ ਦੀ ਖੁਸ਼ੀ ਲੈ ਰਹੇ ਹਾਂ। ਇਸ ਵਿਚ ਉਨ੍ਹਾਂ ਨੇ ਜੇਲ੍ਹ-ਜੀਵਨ ਨੂੰ ਜਿਵੇਂ ਹੰਢਾਇਆ ਹੈ, ਉਸ ਦਾ ਸੱਚ ਰੂਪਮਾਨ ਕੀਤਾ ਹੈ। ਜੇਲ੍ਹ ਦੇ ਤਸ਼ਦਦ ਅਤੇ ਆਪ ਜੀ ਦੀ ਦ੍ਰਿੜਤਾ ਪੜ੍ਹ ਕੇ ਪਾਠਕ ਦਾ ਮਨ ਪਤੀਜ ਜਾਂਦਾ ਹੈ ਕਿ ਆਪਜੀ ਇਕ ਮਹਾਨ ਰੂਹਾਨੀ ਸਖਸੀਅਤ ਦੇ ਨਾਲ ਨਾਲ ਮਹਾਨ ਦੇਸ਼ ਭਗਤ ਵੀ ਸਨ ਜਿਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਦੇਸ਼ ਨੂੰ ਸੁਤੰਤਰਤਾ ਮਿਲੀ ਹੈ। ਆਪ ਜੀ ਇਕ ਮਹਾਨ ਵਿਅਕਤੀ ਹੀ ਨਹੀਂ ਸਨ ਸਗੋਂ ਇਕ ਲਹਿਰ ਸਨ, ਆਪ ਜੀ ਦੇ ਸੰਗੀ ਸਾਥੀਆਂ ਨੇ ਵੀ ਵਿਦੇਸ਼ੀ ਹਕੂਮਤ ਤੇ ਜਬਰ ਸਹਿ ਕੇ ਹਿੰਦ ਦੀ ਬੰਦ ਖਲਾਸੀ ਕੀਤੀ। ਭਾਈ ਸਾਹਿਬ ਦਾ ਮਹਾਂਪੁਰਸ਼ਾਂ ਦੇ ਪਰਿਵਾਰ ਨਾਲ ਬਹੁਤ ਸਨੇਹ ਸੀ ਅਤੇ ਇਨ੍ਹਾਂ ਦੇ ਗ੍ਰਹਿ ਵਿਖੇ ਅਖੰਡ ਪਾਠਾਂ ਅਤੇ ਅਖੰਡ ਕੀਰਤਨ ਦੇ ਖੁਲ੍ਹੇ ਪਰਵਾਹ ਚਲਦੇ ਰਹਿੰਦੇ ਸਨ। ਮਹਾਂਪੁਰਸ਼ਾਂ ਨੇ ਭਾਈ ਸਾਹਿਬ ਦਾ ਬਹੁਤ ਪਿਆਰ ਤੇ ਨਿਕਟ ਸੰਗਤ ਮਾਣੀ ਹੈ। ਇਸ ਪਿਆਰ ਸਦਕਾ ਹੀ ਉਹ ਆਪ ਜੀ ਦੀਆਂ ਲਿਖਤਾਂ ਪਾਠਕਾਂ ਤਕ ਪਹੁੰਚਾ ਰਹੇ ਹਨ।

## ਗੁਰਸਿੱਖੀ ਦਾ ਪ੍ਰੇਮ ਕਿਵੇਂ ਲੱਗਾ ?

ੴ ਵਾਹਿਗੁਰੂ ਜੀ ਕੀ ਫਤਹ॥

ਪਿਆਰੇ ਵੀਰ ਭਾਈ ਨਾਹਰ ਸਿੰਘ ਜੀ!

### ਪਹਿਲੀ ਅਵਸਥਾ

ਜੋ ਆਪ ਪੁਛਦੇ ਹੋ ਕਿ ਗੁਰਸਿਖੀ ਦਾ ਪ੍ਰੇਮ ਕਿਸ ਤਰ੍ਹਾਂ ਹੋਇਆ? ਵੱਡੀ ਗੱਲ ਤਾਂ ਇਹੋ ਹੈ ਕਿ ਕੋਈ ਖਾਸ ਕਲਾ ਕੁਦਰਤੋਂ ਹੀ ਵਰਤੀ, ਨਹੀਂ ਤਾ ਐਸਾ ਕੋਈ ਮਾਨ ਗੁਮਾਨ ਭੀ ਨਹੀਂ ਸੀ। ਦਾਸ ਦੇ ਹਿਰਦੇ ਵਿਚ ਕੁਦਰਤੀ ਪ੍ਰੇਮ ਦਾ ਮਾਦਾ ਪਹਿਲੇ ਦਿਨੋਂ ਛੋਟੇ ਹੁੰਦੇ ਤੋਂ ਸੀ, ਪ੍ਰੰਤੂ ਖੋਜ ਖੋਜ ਤੇ ਹੰਢ ਹੰਢ ਕੇ ਵੇਖ ਚੁਕਾ ਸਾਂ ਕਿ ਸੱਚਾ ਪ੍ਰੀਤਮ ਜਿਸ ਨਾਲ ਪ੍ਰੇਮ ਕੀਤਾ ਜਾਵੇ ਤੇ ਤੋੜ ਨਿਭ ਜਾਵੇ ਕਿਵੇਂ ਮਿਲੇ? ਪਰ ਕੋਈ ਭੀ ਨਹੀਂ ਸੀ ਲੱਭਾ। ਏਤਨੀ ਨਿਰਾਸਤਾ ਦੇ ਹੁੰਦਿਆਂ ਭੀ ਪ੍ਰੇਮ ਦੀ ਕਣੀ ਮੌਜੂਦ ਸੀ ਤੇ ਦਸਦੀ ਸੀ ਕਿ ਇਹ ਪ੍ਰੇਮ ਕਣੀ ਜੀਵਨ ਬੂਟੀ ਹੈ ਅਤੇ ਅਗੰਮੀ ਪ੍ਰੇਮ ਚਸ਼ਮੇ ਵਿਚੋਂ ਨਿਕਲ ਕੇ ਕੇਵਲ ਕਣੀ ਮਾਤ੍ਰ ਹੀ ਹਸਤੀ ਵਿਚ ਟਿਮ ਟਿਮਾ ਰਹੀ ਹੈ। ਮੇਰੇ ਪਰ ਕੁਦਰਤੀ ਨਜ਼ਾਰਿਆਂ ਦੀ ਸੁੰਦਰਤਾ ਤੇ ਸਰਲਤਾ ਸੁਤੇ ਹੀ ਇਕ ਖਿੱਚਵਾਂ ਅਸਰ ਪਾ ਜਾਂਦੀ ਸੀ ਤੇ ਮੈਂ ਕਰਤਾਰ ਦੀ ਬਿਸਮਾਦੀ ਰਚਨਾ ਨੂੰ ਭੋਲੇ ਭਾਇ ਇਕ ਚਮਤਕਾਰਕ ਕ੍ਰਿਸ਼ਮਾ ਸਮਝਦਾ ਹੁੰਦਾ ਸੀ ਪਰੰਤੂ ਇਹ ਉੱਕਾ ਹੀ ਮਾਨ ਗੁਮਾਨ ਨਹੀਂ ਸੀ ਕਿ ਇਸ ਦੇ ਪਿਛੇ ਇਸ ਰਚਨਾ ਦਾ ਰਚਨਹਾਰ ਭੀ ਕੋਈ ਹੈ। ਚਿੱਤ੍ਰ ਬਚਿਤ੍ਰ ਰਚਨਾ ਦੀ ਨਾਨ੍ਹਾ ਰੰਗੀ ਸੁੰਦਰਤਾ ਪੇਖ ਪੇਖ ਅੰਤਰਗਤੀ ਆਪ ਮਹਾਰੀਆਂ ਪ੍ਰੇਮ ਲਹਿਰਾਂ ਉਠਣੀਆਂ ਅਤੇ ਦ੍ਰਿਸ਼ਟਮਾਨ ਸੁੰਦਰਤਾ ਵਲ ਖਿਚੇ ਜਾਣਾ, ਰੰਗ ਬਰੰਗੀ ਸੁੰਦਰਤਾ ਨੇ ਰੰਗ ਵਟਾ ਜਾਣਾ ਤੇ ਨਿਸਾਰਤਾ ਉਪਜਣੀ, ਪਰ ਖਿੱਚ ਦੀ ਕਣੀ ਸਾਵੀਂ ਦੀ ਸਾਵੀਂ ਰਹਿਣੀ। ਜਿਸ ਦੇ ਅੰਦਰ ਹੋਣ ਮਾਤਰ ਨੇ ਇਹ ਦਸਣਾ ਕਿ ਜਿਸ ਤਰ੍ਹਾਂ ਇਹ ਪ੍ਰੇਮ ਕਣੀ ਅਬਿਨਾਸ਼ੀ ਹੈ ਤਿਵੇਂ ਉਹ ਅਬਿਨਾਸ਼ੀ ਚੀਜ਼ ਭੀ ਅਵੱਸ਼ ਹੋਣੀ ਲੋੜੀਂਦੀ ਹੈ ਜਿਸ ਨਾਲ ਪ੍ਰੇਮ ਲਾ ਕੇ ਫਿਰ ਨਿਰਾਸਤਾ ਨਾ ਹੋਵੇ। ਇਸ ਪਰਕਾਰ ਦੀ ਘਟਨਾ ਅਤਿ ਛੋਟੀ ਉਮਰ ਤੋਂ ਹੀ ਘਟਦੀ ਰਹੀ, ਪਰ ਇਸ ਤੋਂ ਵਧ ਕੇ ਪਰਮਾਰਥ ਸੰਦੀ ਕੁਝ ਸੂਝ ਬੂਝ ਨਹੀਂ ਸੀ।

### ਲਾਹੌਰ ਮਿਸ਼ਨ ਕਾਲਜ ਦਾ ਸਮਾਂ

### ਸੰਨ 1899 ਤੇ 1900 ਈ: ਦੇ ਸਮਾਚਾਰ

ਇਸੇ ਪ੍ਰਕਾਰ ਸੰਸਾਰਕ ਵਿਦਯਾ ਪਰਾਪਤੀ ਦੇ ਧੰਧ ਬੰਧ ਵਿਚ ਸਮਾਂ ਲੰਘਦਾ ਲੰਘਦਾ ਲੰਘ ਗਿਆ। ਕਈ ਮੋੜ ਘੋੜ ਕੁਸੰਗ ਦੇ ਭੀ ਆ ਕੇ ਵਾਪਰੇ, ਪਰੰਤੂ ਜੀਵਨ ਦੀ ਇਖਲਾਕੀ ਅੰਸ ਆਚਾਰ ਉਤੇ ਇਨ੍ਹਾਂ ਫੇਰਾਂ ਘੇਰਾਂ ਦਾ ਕੋਈ ਅਸਰ ਨਾ ਪਿਆ; ਜਿਸ ਨੂੰ ਕਿ ਅਸੀਂ ਹੁਣ ਪਤਿਤ ਕਰਮ ਆਖਦੇ ਹਾਂ, ਇਸ ਤੋਂ ਸੁਚੇ ਹੀ ਬਚਾਉ ਰਿਹਾ। ਜਿਸ ਨੂੰ ਮੈਂ ਹੁਣ ਇਉਂ ਹੀ ਕਹਾਂਗਾ, ਕਿ ਰੱਖਣਹਾਰ ਨੇ ਆਪ ਹੱਥ ਦੇ ਰੱਖਣਾ ਚਾਹਿਆ ਹੋਇਆ ਸੀ, ਨਹੀਂ ਤਾਂ ਆਪ ਆਪਣੇ ਬਲ ਪਰਤਾਪ ਨਾਲ ਕਦੇ ਬਚਾਉ ਨਹੀਂ ਸੀ ਹੋ ਸਕਦਾ।

ਲਾਹੌਰ ਜਾ ਕੇ ਇਕ ਪਾਸੇ ਤਾਂ ਪੜ੍ਹਾਈ ਦੀ ਖੜਖੱਸ, ਦੂਜੇ ਪਾਸੇ ਕੁਸੰਗ ਦਾ ਬਾਜ਼ਾਰ ਗਰਮ; ਤੀਜੇ ਓਰ ਅਨੇਕਾਂ ਮਤਾਂ ਮਤਾਂਤ੍ਰਾਂ ਦਾ ਗਾੜ੍ਹ ਮਚਿਆ ਹੋਇਆ ਸੀ। ਹਰ ਇਕ ਮਜ਼ਹਬੀ ਮਜਲਿਸ ਵਿਚ ਜਾਣ ਦਾ ਭੁਸ ਪੈ ਗਿਆ ਪਰ ਚੁਫੇਰੇ ਖੁਸ਼ਕੀ ਵਰਤੀ ਹੋਈ ਤੇ ਬਹਿਸ ਮੁਬਾਹਸੇ ਦਾ ਬਾਜ਼ਾਰ ਗਰਮ ਦੇਖ ਕੇ ਚਿੱਤ ਨੂੰ ਖਿੱਚ ਕਿਸੇ ਵਲ ਨਾ ਹੋਈ। ਸਾਰੇ ਮਤਾਂ ਮਤਾਂਤ੍ਰਾਂ ਵਿਚ "ਸਚ ਕਿਨਾਰੇ ਰਹਿ ਗਿਆ" ਪਰਗਟ ਪਹਾਰੇ ਜਾਪਦਾ ਸੀ ਤੇ ਪ੍ਰਮ ਅੰਸ ਨੂੰ ਪ੍ਰੇਮ ਦਾ ਨਿਸ਼ਾਨਾ ਕਿਤੇ ਨਹੀਂ ਸੀ ਸੁਝਦਾ।

### ਪਿਤਾ ਜੀ ਦੀ ਚਿੱਠੀ –

ਇਤਨੇ ਨੂੰ ਬੀ.ਏ. ਦਾ ਇਮਤਿਹਾਨ ਸਿਰ ਤੇ ਆ ਗਿਆ ਅਤੇ ਉਧਰ ਵਕਾਲਤ ਦੀ ਪਹਿਲੀ ਸ਼ਰੇਣੀ ਦੇ ਇਮਤਿਹਾਨ ਦੀਆਂ ਤਿਆਰੀਆਂ ਭੀ ਕਰਨੀਆਂ ਸਨ ਕਿ ਘਰੋਂ ਪਿਤਾ ਜੀ ਦੀ ਤਕੀਦੀ ਚਿੱਠੀ ਆਈ, ਜਿਸ ਵਿਚ ਉਨ੍ਹਾਂ ਲਿਖਿਆ ਸੀ – 'ਤੈਂ ਦੋ ਇਮਤਿਹਾਨ ਦੇਣੇ ਹਨ, ਜੇ ਪਾਸ ਹੋਣਾ ਹੈ ਤਾਂ ਸਵੇਰੇ 'ਜਪੁਜੀ ਸਾਹਿਬ' ਦਾ ਤੇ ਆਥਣੇ 'ਰਹਿਰਾਸ' ਦਾ ਪਾਠ

ਕਰਿਆ ਕਰ, ਤੇ ਨਾਲ ਹੀ ਗੁਟਕਾ ਭੀ ਭੇਜ ਦਿਤਾ। ਮੈਂ ਆਪਣੇ ਮਤਲਬ ਨੂੰ ਪਾਠ ਕਰਨ ਲਗ ਪਿਆ। ਗੁਰਮੁਖੀ ਤਾਂ ਮੈਂ ਅਗੇ ਹੀ ਖਾਸੀ ਜਾਣਦਾ ਸੀ ਪਰ ਗੁਰਬਾਣੀ ਅਥਵਾ ਗੁਰਮਤਿ ਦੀ ਪੋਥੀ ਓਦੋਂ ਤੀਕ ਕੋਈ ਨਹੀਂ ਸੀ ਪੜ੍ਹੀ, ਪਰ ਵਾਹ ਕਰਤਾਰ ਦੇ ਰੰਗ "ਅਪਨੇ ਲੋਭ ਕਉ ਕੀਨੋ ਮੀਤੁ॥ ਸਗਲ ਮਨੋਰਥ ਮੁਕਤਿ ਪਦੁ ਦੀਤੁ॥" ਗੁਰਵਾਕ ਦੇ ਭਾਵ ਵਾਲੀ ਗੱਲ ਹੋਈ। ਪ੍ਰੇਮ ਅੰਸ਼ੀ ਹੰਸਲੇ ਨੂੰ ਪ੍ਰੇਮ ਮੋਤੀਆਂ ਦੀ ਪ੍ਰੇਮ ਚੋਗ ਮਿਲ ਗਈ ਤੇ ਅਜਿਹੀ ਮਿਲੀ ਕਿ ਸਭ ਗੱਲਾਂ ਵਿਸਰ ਗਈਆਂ।

## ਵੈਰਾਗ –

ਬਾਣੀ ਦਾ ਰਹੱਸ ਦਿਨਾਂ ਵਿਚ ਹੀ ਅਜਿਹਾ ਪਰਬਲ ਹੋ ਗਿਆ ਕਿ ਵੈਰਾਗ ਨੇ ਅਣਡਿਠੇ ਪ੍ਰੀਤਮ ਦੀ ਖੋਜ ਦਾ ਬਾਵਰਾ ਬਣਾ ਦਿਤਾ। ਪ੍ਰਮਾਰਥ ਤੇ ਪ੍ਰੀਤਮ ਪ੍ਰੇਮ ਵਿਚ ਬਸ ਦੇਹੀ ਸੁੰਨ ਸਮਾ ਗਈ। ਰਹਿਰਾਸ ਸਾਹਿਬ ਦਾ ਪਾਠ ਅਜਿਹੇ ਵੈਰਾਗ ਸੁਰ ਨਾਲ ਕਰਨਾ ਕਿ ਸੁਣਨ ਵਾਲਿਆਂ ਨੇ ਭੀ ਮੋਮ ਹੋ ਜਾਣਾ ਤੇ ਆਪ ਢਲ ਜਾਣਾ। ਓੜਕ ਇਕ ਦਿਨ 'ਭਈ ਪਰਾਪਤਿ ਮਾਨੁਖ ਦੇਹੁਰੀਆ" ਵਾਲੀ ਪਉੜੀ ਦਾ ਘਾਉ ਨੀਸਾਨੇ ਅਜਿਹਾ ਪਰਿਆ ਅਤੇ ਅਜਿਹੀ ਚੋਟ ਲੱਗੀ ਕਿ ਦਿਨ ਰੈਣ ਗੋਬਿੰਦ ਮਿਲਨ ਦੀਆਂ ਤਾਂਘਾਂ ਲਗੀਆਂ ਰਹਿਣ, ਪੜ੍ਹੀਆਂ ਪੜ੍ਹਾਈਆਂ ਕਿਧਰੇ ਭੁਲ ਗਈਆਂ! ਕਾਲਜ ਵਿਖੇ ਜਾਣਾ, ਡੈਸਕ ਉਪਰ ਪੜ੍ਹਾਈ ਦੀ ਕਿਤਾਬ ਬਰਾਨਾਮ ਦਿਖਾਵੇ ਮਾਤ੍ਰ ਰਖ ਛਡਣੀ। ਨੀਚੇ ਗੁਪਤ ਖਾਨੇ ਵਿਚ ਬਾਈ ਵਾਰਾਂ ਜਾਂ ਭਗਤ ਬਾਣੀ ਦੋਹਾਂ ਵਿਚੋਂ ਇਕ ਦਾ ਹਰ ਦਮ ਪਾਠ ਕਰਦੇ ਰਹਿਣਾ ਅਤੇ "ਨੀਰ ਵਹੇ ਵਹਿ" ਚਲਦੇ ਰਹਿਣਾ। ਕੇਵਲ ਬਾਈਬਲ ਦੇ ਘੰਟੇ ਕੁਛ ਸੁਰਤੀ ਚਰਚਾ ਵਿਚਾਰ ਵਲ ਦੇਣੀ ਅਤੇ ਪ੍ਰਮਾਰਥ ਸੰਬੰਧੀ ਗੁਰਮਤਿ ਦੇ ਭੇਦ ਸਭ ਮਤਾਂ ਮਤਾਂਤ੍ਰਾਂ ਦੇ ਅਸੂਲਾਂ ਤੋਂ ਸਰੇਸ਼ਟ ਸਿਧ ਕਰ ਦਿਖਾਉਣੇ। ਬਸ, ਹੋਰ ਸਾਰੇ ਘੰਟਿਆਂ ਵਿਚ ਕਿਸੇ ਪਾਸੇ ਸੁਰਤੀ ਨਹੀਂ ਦੇਣੀ। ਵੈਰਾਗ ਦੇ ਵਹਿਣ ਵਿਚ ਅਜਿਹਾ ਲੀਨ ਹੋਇਆ ਕਿ ਅੱਖ ਦੂਜੇ ਪਾਸੇ ਉਘੜਨੀ ਹੀ ਨਾ! ਜਦ ਆਪਣੇ ਨਿਵਾਸ ਅਸਥਾਨ ਨਾਭਾ ਹਾਊਸ ਵਿਚ ਆਉਣਾ ਤਦ ਭੀ ਇਵੇਂ ਹੀ ਰਹਿਣਾ, ਪੜ੍ਹਨਾ ਗੁੜ੍ਹਨਾ ਕੱਖ ਨਾ। ਇਹ ਗੱਲ ਦੇਖ ਕੇ ਨਾਲ ਦੇ ਨਿਵਾਸੀ ਸੱਜਣਾਂ ਵਿਚੋਂ ਕਿਸੇ ਨੇ ਪਿਤਾ ਜੀ ਨੂੰ ਚਿੱਠੀ ਲਿਖ ਦਿਤੀ ਕਿ – 'ਪੜ੍ਹਦਾ ਗੁਣਦਾ ਕੁਝ ਨਹੀਂ, ਪ੍ਰਮਾਰਥ ਦਾ ਪਾਗਲਪਣਾ ਵਿਆਪ ਗਿਆ ਹੈ, ਆ ਕੇ ਸਾਰ ਸਮ੍ਹਾਲ ਲਵੋ।'

## ਪਿਤਾ ਜੀ ਦੀ ਸਿੱਖ ਮਤ –

ਪਿਤਾ ਵਿਚਾਰੇ ਮਮਤਾ ਦੇ ਮਾਰੇ ਕਾਲਜਾ ਹੱਥ ਵਿਚ ਫੜੀ ਆਏ। ਆਉਣ ਸਾਰ ਜਦ ਮੈਨੂੰ ਡਿੱਠਾ ਤਾਂ ਪੋਥੀ ਪੜ੍ਹ ਰਿਹਾ ਸੀ ਤੇ ਅੱਖਾਂ ਤੋਂ ਨੀਰ ਜਾਰੀ ਸੀ। ਮੈਨੂੰ ਬਹੁ ਬਿਧ ਸਮਝਾਇਆ ਬੁਝਾਇਆ। ਮੈਂ ਬੜੀ ਨਿੰਮ੍ਰਤਾ ਨਾਲ ਉਤਰ ਦਿਤਾ ਕਿ 'ਆਪ ਨੇ ਹੀ ਕ੍ਰਿਪਾ ਕਰਕੇ ਇਤ ਵਲ ਲਾਇਆ ਹੈ, ਨਹੀਂ ਤਾਂ ਮੈਨੂੰ ਅਭਾਗੇ ਨੂੰ ਕੀ ਸਾਰ ਸੀ?' ਇਸ ਪ੍ਰਕਾਰ ਬਹੁਤ ਲੰਮੀਆਂ ਚੌੜੀਆਂ ਸਮਝੌਤੀਆਂ ਦਿੰਦੇ ਰਹੇ ਤੇ ਮੈਂ ਧੌਣ ਸਿਟੀ ਸੁਣਦਾ ਰਿਹਾ। ਓੜਕ ਉਹ ਮੈਨੂੰ ਸਮਝਾ ਬੁਝਾ ਕੇ ਚਲੇ ਗਏ, ਪਰ ਮੇਰੀ ਬ੍ਰਿਤੀ ਦੀਆਂ ਤਰਬਾਂ ਉਥੇ ਦੀਆਂ ਉਥੇ ਹੀ ਰਹੀਆਂ ਤੇ ਮੈਂ ਹੁਣ ਵਾਹ ਲਗਦੀ ਆਪਣੇ ਵੈਰਾਗ ਵਹਿਣਾਂ ਨੂੰ ਲੋਕਾਂ ਪਾਸੋਂ ਛੁਪਾਉਣ ਲਗ ਪਿਆ, ਕਿਸੇ ਪਰ ਪ੍ਰਗਟ ਨਾ ਹੋਣ ਦੇਵਾਂ ਤੇ ਗੁਪਤੋ ਗੁਪਤੀ ਲੱਗਾ ਰਹਾਂ। ਕਦੇ ਕਦੇ ਫੇਰ ਕੋਈ ਪਿਤਾ ਹੋਰਾਂ ਨੂੰ ਭਾਜੜਾਂ ਪੁਵਾ ਦੇਵੇ। ਵਕਾਲਤ ਪੇਸ਼ੇ ਦੀ ਪੜ੍ਹਾਈ ਵਲੋਂ ਤਾਂ ਮੈਂ ਪਹਿਲਾਂ ਹੀ ਨਫਰਤ ਖਾ ਚੁਕਾ ਸੀ। ਬੀ.ਏ. ਦਾ ਇਮਤਿਹਾਨ ਆਇਆ ਤਾਂ ਪਰਚੇ ਲਿਖਦਿਆਂ ਲਿਖਦਿਆਂ ਕਦੇ ਵੈਰਾਗ ਦੀ ਕਾਂਗ ਐਸੀ ਛਿੜ ਪਵੇ ਕਿ ਕਲਮ ਜਿਥੇ ਹੋਵੇ, ਉਥੇ ਹੀ ਫੜੀ ਰਹਿ ਜਾਵੇ। ਜੇ ਚੱਲੇ ਭੀ ਤਾਂ ਮੈਨੂੰ ਪਤਾ ਨਹੀਂ ਕਿ ਕੀ ਲਿਖ ਗਿਆ ਹਾਂ।

## ਇਕ ਕਰਾਮਾਤੀ ਸਾਧੂ ਦਾ ਮਿਲਾਪ –

ਹਾਂ ਇਸ ਤੋਂ ਪਹਿਲਾਂ ਇਕ ਅਚਰਜ ਘਟਨਾ ਇਹ ਹੋਈ ਕਿ ਇਕ ਦਿਨ ਮਿਸ਼ਨ ਕਾਲਜ ਤੋਂ ਰਾਹ ਵਿਚ ਆਉਂਦੇ ਨੂੰ ਜਦ ਕਿ ਮੈਂ ਵੈਰਾਗ ਦੇ ਰੰਗ ਵਿਚ ਏਹੀ ਚਿਤਵਦਾ ਆਉਂਦਾ ਸੀ ਕਿ ਕਿਸੇ ਪ੍ਰਮਾਰਥ ਦੇ ਉਚ ਰੰਗਾਂ ਵਾਲੇ ਸਾਧੂ ਦੇ ਦਰਸ਼ਨ ਹੋਣ, ਮੈਂ ਅਚਾਨਕ ਕੀ ਦੇਖਦਾ ਹਾਂ ਕਿ ਸਾਮ੍ਹਣਿਓਂ ਕੰਬਲ ਦੇ ਲੰਮੇ ਚੋਲੇ ਵਿਚ ਵਲੇਟਿਆ ਹੋਇਆ ਇਕ ਮਸਤ ਫਕੀਰ ਆਪਣੇ ਰੰਗਾਂ ਵਿਚ ਝੂਲਦਾ ਚਲਿਆ ਆਉਂਦਾ ਹੈ। ਜਦ ਉਹ ਮੇਰੇ ਨੇੜੇ ਆਇਆ ਤਾਂ ਉਸ ਮੇਰੀ ਵਲ ਅਜਿਹੀ ਕਟਾਖਸ਼ ਦ੍ਰਿਸ਼ਟੀ ਨਾਲ ਦੇਖਿਆ ਕਿ ਮੈਂ ਦੇਖਦੇ ਸਾਰ ਫਟਕ ਗਿਆ ਤੇ ਆਪਣੀਆਂ ਕੜੀਆਂ ਕਿਤਾਬਾਂ ਉਥੇ ਹੀ ਸਿਟਕੇ ਬਾਵਰਾ ਜਿਹਾ ਹੋ ਕੇ ਉਸ ਦੀ ਗੈਲ ਲਗ ਪਿਆ, ਕਿਉਂਕਿ ਭਗਤਾਂ ਦੀ ਬਾਣੀ ਦੁਆਰਾ ਇਸ ਤੁਕ ਦਾ ਭਾਵ ਮੇਰੇ ਰੋਮ ਰੋਮ ਵਿਚ ਰਚ ਗਿਆ ਸੀ ਅਤੇ ਉਹ ਤੁਕ ਮੈਨੂੰ ਤਾਬੜ ਤੋੜ ਯਾਦ ਆ ਗਈ। ਯਥਾ –

***ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥***
***ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ॥***

ਮੈਂ ਵਾਹੋ ਦਾਹ ਮਗਰ ਲਗ ਪਿਆ। ਮੇਰਾ ਇਕ ਸਾਥੀ ਮੇਰੀਆਂ ਕਿਤਾਬਾਂ ਚੁਕ ਸੰਮ੍ਹਾਲ ਕੇ ਉਹ ਭੀ ਮੇਰੇ ਨਾਲ ਲਗ ਪਿਆ, ਪਰ ਮੈਂ ਉਸ ਨੂੰ ਆਖ ਵੇਖ ਕੇ ਮੋੜਨ ਲਗਾ ਪਰ ਉਹ ਨਾ ਮੁੜੇ, ਜੇ ਮੁੜੇ ਤਾਂ ਮੈਨੂੰ ਨਾਲ ਮੋੜੇ ਤੇ ਮੈਨੂੰ ਇਸ ਗੁਰਵਾਕ ਦਾ ਭੈਅ ਮਾਰੇ ਕਿ –

***"ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥***
***ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥"***

ਇਸ ਪ੍ਰਕਾਰ ਦੀ ਗੁਰਵਾਕ ਬਾਣੀ ਮੇਰੇ ਸਰਲ ਹੋ ਰਹੀ ਸੀ। ਗੱਲ ਕੀ ਮੈਂ ਉਸ ਦੇ ਮੋੜਨ ਵਿਚ ਕਾਮਯਾਬ ਹੋ ਹੀ ਗਿਆ। ਮੈਂ ਉਸ ਸਾਧੂ ਦੇ ਮਗਰ ਐਉਂ ਲਗ ਗਿਆ ਜਿਵੇਂ ਕਿਸੇ ਦਾ ਲਾਇਆ ਲਗਦਾ ਹੈ। ਮੈਂ ਉਸ ਦੇ ਪਿਛੇ ਖਿੱਚੀਂਦਾ ਚਲਿਆ ਗਿਆ। ਮੈਨੂੰ ਕੋਈ ਲਾਜ ਤੇ ਸੰਕੋਚ ਸਿਆਣਪ ਨਾ ਰਹੀ। ਮੈਨੂੰ ਇਹ ਭੀ ਵਿਸਰ ਗਿਆ ਕਿ ਮੈਂ ਕਿਥੇ, ਕਿਸ ਸ਼ਹਿਰ ਵਿਚ ਤੇ ਕਿਸ ਸੜਕ ਤੇ ਜਾ ਰਿਹਾ ਹਾਂ, ਮੈਨੂੰ ਲਾਂਮ੍ਹ ਛਾਂਮ੍ਹ ਵਲ ਤੇ ਹੇਠਾਂ ਉਤੇ ਅੱਖ ਪੱਟ ਕੇ ਦੇਖਣ ਦੀ ਵੀ ਤਾਬ ਨਾ ਰਹੀ।

ਉਸ ਸਾਧੂ ਦੀ ਲਟਪਟੀ ਰਫਤਾਰ ਉਤੇ ਮੇਰੀ ਟਿਕਟਕੀ ਬੱਝੀ ਹੋਈ ਸੀ। ਪਰਛਾਵੇਂ ਵਾਂਗੂ ਕੁਛ ਵਿੱਥ ਉਤੇ ਪਿਛੇ ਪਿਛੇ ਚਲਿਆ ਜਾਂਦਾ ਸੀ ਤੇ ਨੇੜੇ ਢੁਕਣ ਤੋਂ ਭੈ ਲਗਦਾ ਸੀ। ਉਸ ਨੂੰ ਕਈ ਛਾਬੜੀਆਂ ਵਾਲੇ ਮਿਠਾਈ ਨਜ਼ਰ ਕਰਦੇ ਦੇਖੇ, ਕਈ ਫਲਾਂ ਵਾਲੇ ਫਲ ਮੇਵੇ ਪੇਸ਼ ਕਰਦੇ ਦੇਖੇ, ਪਰ ਉਸ ਨੂੰ ਕੋਈ ਪਰਵਾਹ ਨਹੀਂ ਤੇ ਉਹ ਕਿਸੇ ਵਲ ਝਾਕਿਆ ਭੀ ਨਹੀਂ। ਮੈਨੂੰ ਉਹਦੀਆਂ ਅੱਖਾਂ ਮੇਰੇ ਵਿਚ ਹੀ ਗੱਡੀਆਂ ਹੋਈਆਂ ਭਾਸਣ। ਚਾਹੇ ਉਹ ਮੇਰੇ ਵਲ ਪਿਠ ਕਰੀ ਮੇਰੇ ਮੂਹਰੇ ਮੂਹਰੇ ਜਾਂਦਾ ਸੀ, ਪਰ ਉਸ ਦੀ ਪਿੱਠ ਉਤੇ ਓਹੀ ਜਾਦੂ ਭਰੀ ਦ੍ਰਿਸ਼ਟੀ ਵਾਲੀਆਂ ਅੱਖਾਂ ਲਗੀਆਂ ਹੋਈਆਂ ਦਿਸਣ ਅਤੇ ਮੇਰੀ ਓਰ ਟਿਕਟਕੀ ਬੰਨ੍ਹੀ ਮਾਨੋਂ ਮੈਨੂੰ ਵਾਹੋ ਦਾਹ ਮਗਰੇ ਘੜੀਸੀ ਜਾਣ। ਓੜਕ ਇਕ ਫੁਹਾਰੇ ਉਤੇ ਪਹੁੰਚੇ ਜੋ ਚੀਫ ਕੋਰਟ ਦੇ ਕੋਰਟ ਯਾਰਡ ਦੇ ਸਾਹਮਣੇ ਇਕ ਛੋਟੀ ਜਿਹੀ ਬਗੀਚੀ ਵਿਚ ਲੱਗਾ ਹੋਇਆ ਸੀ। ਇਹ ਫੁਹਾਰਾ ਸਦਾ ਵਗਦਾ ਰਹਿੰਦਾ ਸੀ। ਉਹ ਦਾ ਹੌਜ਼ ਜਲ ਨਾਲ ਸਦਾ ਪੂਰਤ ਰਹਿੰਦਾ ਸੀ। ਉਥੇ ਉਸ ਸਮੇਂ ਨਿਰੋਲ ਇਕਾਂਤ ਸ਼ਾਂਤ ਵਰਤ ਰਹੀ ਸੀ। ਉਥੇ ਉਸ ਸਾਧੂ ਨੇ ਆਪਣੇ ਕੰਬਲੀ ਚੋਲੇ ਨੂੰ ਉਤਾਰ ਕੇ ਪਾਸੇ ਰਖ ਦਿੱਤਾ ਤੇ ਵਿਚ ਤੋਂ ਨਗਨ ਜਟਾ ਜੂਟ ਨਿਕਲ ਆਇਆ। ਮੇਰੇ ਵਲ ਘੂਰ ਘੂਰ ਕੇ ਵੇਖਣਾ ਸ਼ੁਰੂ ਕੀਤਾ। ਮਾਨੋਂ ਮੈਨੂੰ ਡਰਾਉਂਦਾ ਹੈ ਕਿ ਡਰ ਕੇ ਮੁੜ ਜਾਵੇ। ਮੈਨੂੰ ਰਤਾ ਭੀ ਡਰ ਨਾ ਲੱਗਾ। ਦੂਰ ਖੜਾ ਉਹਦੀਆਂ ਲਹਿਰਾਂ ਦੇਖਦਾ ਰਿਹਾ। ਫੇਰ ਉਸ ਚਿੱਘੀ ਲਾ ਕੇ ਉਥੋਂ ਜਲ ਛਕਿਆ ਅਤੇ ਛਕ ਕੇ ਡੰਡਉਤ ਕਰਨ ਲੱਗਾ। ਮੈਨੂੰ ਅਜਿਹਾ ਭਾਸੇ ਕਿ ਮਾਨੋਂ ਇਸ ਨੂੰ ਤ੍ਰਿਕਾਲ ਦ੍ਰਿਸ਼ਟੀ ਹੈ ਅਤੇ ਇਸ ਦੀ ਦਿੱਬ ਦ੍ਰਿਸ਼ਟੀ ਖੁਲੀ ਹੋਈ ਹੈ ਅਤੇ ਇਸ ਦਿਬ ਦ੍ਰਿਸ਼ਟੀ ਕਰਕੇ ਪ੍ਰੀ-ਪੂਰਨ ਪ੍ਰਮਾਤਮਾ ਦੇ ਸਨਮੁਖ ਝਾਕੇ ਦਿਦਾਰੇ ਲੈ ਰਿਹਾ ਹੈ ਅਤੇ ਉਸ ਦੇ ਸਰਬ ਵਿਆਪਕ ਸਰੂਪ ਨੂੰ ਸਾਹਮਣੇ ਵੇਖਦਾ ਹੋਇਆ ਉਸ ਨੂੰ ਡੰਡਉਤ ਬੰਦਨਾ ਕਰ ਰਿਹਾ ਹੈ। ਮੇਰੇ ਸਰੀਰ ਵਿਚ ਝਰਨਾਟ ਜਿਹੀ ਫਿਰ ਗਈ, ਮੇਰੀ ਰੋਮਾਵਲੀ ਦੇ ਲੂੰ ਲੂੰ ਵਿਚੋਂ ਜਪੁਜੀ ਸਾਹਿਬ ਦੇ ਪਾਠ ਦੀ ਮਧੁਰ ਧੁਨੀ ਆ ਮੁਹਾਰੀ ਨਿਕਲਣ ਲਗ ਪਈ। ਮੈਨੂੰ ਇਕ ਚੱਕਰ ਜਿਹਾ ਆਇਆ, ਮੇਰੀਆਂ ਅੱਖੀਆਂ ਦੇ ਅਗੋਂ ਦ੍ਰਿਸ਼ਟਮਾਨ ਪਸਾਰੇ ਦਾ ਸਭ ਨਜ਼ਾਰਾ ਬੰਦ ਹੋ ਗਿਆ ਤੇ ਹੋਰ ਹੀ ਬਿਸਮਾਦ ਵਰਤ ਗਿਆ ਜੇਹੜਾ ਮੇਰੇ ਉਤੇ ਅਗੇ ਕਦੇ ਨਹੀਂ ਸੀ ਵਰਤਿਆ। ਮੈਨੂੰ ਮਾਨੋਂ ਪ੍ਰੀ-ਪੂਰਨ ਬਿਸਮਾਦ ਮੰਡਲ ਦਾ ਆਕਾਸ਼ ਹੀ ਆਕਾਸ਼ ਨਜ਼ਰੀ ਆਉਂਦਾ ਸੀ। ਕੰਨ ਵਿਚ ਸ੍ਰੀ ਜਪੁਜੀ ਸਾਹਿਬ ਦੇ ਪਾਠ ਦੀ ਅਖੰਡ ਧੁਨੀ ਆ ਰਹੀ ਸੀ, ਜੋ ਮੇਰੇ ਹੀ ਅੰਦਰੋਂ ਨਿਕਲਦੀ ਪ੍ਰਤੀਤ ਹੁੰਦੀ ਸੀ। ਮੇਰੇ ਸਾਹਮਣੇ ਨਾ ਉਹ ਸਾਧੂ ਪਿਆ ਦਿਸਦਾ ਹੈ, ਨਾ ਉਹ ਹੌਜ਼, ਨਾ ਉਹ ਬਗੀਚੀ। ਮੈਨੂੰ ਇਕ ਹੋਰ ਚੱਕਰ ਆਇਆ। ਮੈਂ ਧੜੰਮ ਕਰਦਾ ਡੰਡਉਤ ਪਰਨੇ ਮੂਧਾ ਜਾ ਡਿਗਿਆ ਪਰ ਇਸ ਡਿੱਗਣ ਵਿਚ ਭੀ ਮੈਨੂੰ ਅਨੰਦ ਆਇਆ। ਖਬਰ ਨਹੀਂ, ਕਿਤਨਾ ਚਿਰ ਡਿੱਗਾ ਰਿਹਾ ਤੇ ਖਬਰ ਨਹੀਂ ਉਹ ਦਸ਼ਾ ਕਿਸ ਤਰ੍ਹਾਂ ਪਲਟੀ ਤੇ ਕਿਵੇਂ ਉਠਿਆ? ਪਰ ਜਦ ਉਠਿਆ ਤਾਂ ਫੇਰ ਦੇਖਦਾ ਹਾਂ ਕਿ ਉਹੀ ਬਗੀਚਾ, ਉਹੀ ਹੌਜ਼ ਤੇ ਉਹੀ ਸਾਧੂ ਉਵੇਂ ਜਿਵੇਂ ਡੰਡਉਤ ਵਿਚ ਉਸੇ ਥਾਂ ਪਿਆ ਹੈ। ਮੈਂ ਚੌਂਕੜੀ ਮਾਰ ਕੇ ਰਤਾ ਫਰਕ ਨਾਲ ਬੈਠ ਗਿਆ ਤੇ ਬਾਣੀ ਦਾ ਪਾਠ ਮੂੰਹ ਵਿਚ ਹੀ ਸੁਰਤੀ ਨਾਲ ਕਰਦਾ ਰਿਹਾ। ਕਈ ਘੰਟੇ ਪਿਛੋਂ ਸਾਧੂ ਉਠਿਆ। ਉਠਣਸਾਰ ਆਪਣਾ ਕੰਬਲ ਉਦਾਲੇ ਵਲੇਟ ਮੇਰੇ ਵਲ ਦੇਖਿਆ ਤੇ ਇਸ਼ਾਰਾ ਕੀਤਾ ਕਿ ਪਿਛੇ ਮੁੜ ਜਾਹ। ਮੈਥੋਂ ਕਦ ਮੁੜਿਆ ਜਾਂਦਾ ਸੀ? ਉਹ ਠੰਢੀ-ਸੜਕ ਪਰ ਖੇਲਦਾ ਮੇਲ੍ਹਦਾ ਆਪਣੀਆਂ ਲਟਕਾਂ ਮਟਕਾਂ ਵਿਚ ਤੁਰਿਆ ਜਾਵੇ ਤੇ ਮਗਰੇ ਮੈਂ ਤੁਰਿਆ ਜਾਵਾਂ। ਸ਼ਹਿਰ ਤੋਂ ਦੋ ਮੀਲ ਬਾਹਰ ਵਾਰ ਲਾਰੰਸ ਗਾਰਡਨ ਵਲ ਜਾ ਨਿਕਲੇ। ਰਸਤੇ ਵਿਚ ਸੜਕ ਦੇ ਦੋਹੀਂ ਪਾਸੀਂ ਬੜੀਆਂ ਬੜੀਆਂ ਕੋਠੀਆਂ ਤੇ ਬੰਗਲੇ ਆਏ। ਉਹ ਸਾਧੂ ਜਦ ਚਾਹੇ ਕਿਸੇ ਕੋਠੀ ਬੰਗਲੇ ਤੇ ਸੌਦਾਗਰਾਂ ਦੇ ਮਾਲ ਖਜ਼ਾਨਿਆਂ ਵਿਚ ਜਾ ਵੜੇ, ਮਾਨੋ ਸੈਰ ਕਰਦਾ ਫਿਰਦਾ ਹੈ। ਉਸ ਨੂੰ ਕੋਈ ਨਾ ਰੋਕੇ, ਮਗਰੇ ਉਸ ਦੇ ਮੈਂ ਜਾ ਵੜਾਂ, ਮੈਨੂੰ ਭੀ ਕੋਈ ਨਾ ਹਟਾਵੇ। ਐਸਾ ਜਾਪੇ ਕਿ ਸਾਨੂੰ ਕੋਈ ਦੇਖਦਾ ਹੀ ਨਹੀਂ, ਅਸੀਂ ਸਭ ਨੂੰ ਦੇਖਦੇ ਹਾਂ। ਲਈਦੇ ਦੇਈਦੇ ਲਾਰੰਸ ਗਾਰਡਨ ਤੋਂ ਭੀ ਪਰ੍ਹਾਂ ਨਿਕਲ ਗਏ। ਓਦੂੰ ਪਰੇ ਮੈਂ ਕਦੇ ਗਿਆ ਹੀ ਨਹੀਂ ਸੀ। ਮੈਨੂੰ ਐਸੇ ਅਸਥਾਨਾਂ ਦੀ ਸੈਰ ਕਰਾਈ ਜਿਹੜੇ ਮੈਂ ਕਦੇ ਦੇਖੇ ਹੀ ਨਹੀਂ ਸਨ। ਸਾਰੇ ਲਾਹੌਰ ਸ਼ਹਿਰ ਦੇ ਦੁਆਲੇ ਦੋ ਮੀਲ ਪਰੇਡੇ ਦੀ ਵਿੱਥ ਤੇ ਘੁੰਮੇ। ਕਈ ਦੁਮੰਜ਼ਲੇ, ਤਿਮੰਜ਼ਲੇ ਧਉਲਰਾਂ ਤੇ ਅਟਾਰੀਆਂ ਉਪਰ ਭੀ ਚੜ੍ਹੇ ਉਤਰੇ ਪਰ ਕਿਸੇ ਨਾ ਹੋੜਿਆ। ਚੀਫਸ ਕਾਲਜ ਦੇ ਹੇਠਲੇ ਉਤਲੇ ਸਾਰੇ ਕਮਰਿਆਂ ਵਿਚੋਂ ਦੀ ਸਾਰ ਪਾਰ ਲੰਘ ਗਏ, ਵਿਚੇ ਪ੍ਰੋਫੈਸਰ ਪਏ ਫਿਰਨ ਤੇ ਜਮਾਤਾਂ ਦੀਆਂ ਪੜ੍ਹਾਈਆਂ ਹੋ ਰਹੀਆਂ ਸਨ, ਕਿਤੇ ਭੀ ਸਾਨੂੰ ਕਿਸੇ ਨਾ ਟੋਕਿਆ। ਇਸ ਪ੍ਰਕਾਰ ਦੇ ਸੈਲ ਸਪੱਟੇ ਕਰਦੇ ਕਰਾਉਂਦੇ ਸਾਰੇ ਸ਼ਹਿਰ ਦੇ ਉਦਾਲੇ ਦਾ ਚੱਕਰ ਦਿਨ ਛਿਪਦੇ ਤਕ ਮੁਕਿਆ। ਓੜਕ ਉਹ ਫਕੀਰ ਸ਼ਾਹਆਲਮੀ ਦਰਵਾਜੇ ਦੇ ਬਾਹਰ ਵਾਰ ਇਕ ਚੁਗਾਨ ਵਿਚ ਆ ਬੈਠਾ ਜਿਥੇ ਅਨੇਕ ਪ੍ਰਕਾਰ ਦੇ ਮੱਤਾਂ ਦੇ ਸਾਧਾਂ ਦੇ ਟੋਲੇ ਅੱਡੋ ਅੱਡੀ ਅਖਾੜੇ ਜਮਾਈ ਬੈਠੇ ਸਨ। ਪਰ ਉਹ ਕਿਸੇ ਟੋਲੇ ਵਿਚ ਨਾ ਰਲਿਆ। ਇਕ ਅਟੰਕ ਜਗ੍ਹਾ ਤੇ ਵੱਖਰਾ ਜਾ ਬੈਠਾ। ਉਸ ਦੇ ਅਗੇ ਅਨੇਕ ਪ੍ਰਕਾਰ ਦੇ ਪਦਾਰਥਾਂ ਦੇ ਢੇਰ ਆ ਲੱਗੇ ਪਰ ਉਸ ਨੂੰ ਪਤਾ ਹੀ ਨਹੀਂ ਕਿ ਉਸ ਦੇ ਮੂਹਰੇ ਕੀ ਪਿਆ ਹੈ। ਉਸ ਦੀਆਂ ਅੱਖਾਂ ਟਟਾਰੇ ਲਗ ਰਹੀਆਂ ਸਨ ਅਤੇ ਝਮਕਦੀਆਂ ਭੀ ਨਹੀਂ ਸਨ, ਮਾਨੋਂ ਬ੍ਰਹਮੰਡ ਅਕਾਸ਼ ਦਾ ਤਮਾਸ਼ਾ ਦੇਖ ਰਹੀਆਂ ਸਨ ਤੇ ਮੈਂ ਸਾਹਮਣੇ ਥੋੜੀ ਦੂਰ ਖੜਾ ਉਸ ਵੱਲ ਦੇਖੀ ਜਾਵਾਂ। ਮੈਨੂੰ ਕੋਈ ਸੁਧ ਨਹੀਂ ਕਿ ਕੋਈ ਮੈਨੂੰ ਦੇਖਦਾ ਭੀ ਹੈ ਕਿ ਨਹੀਂ। ਮੂੰਹ ਨ੍ਹੇਰਾ ਹੋਣ ਲੱਗਾ ਤਾਂ ਮੈਨੂੰ ਰਹਿਰਾਸ ਦੇ ਪਾਠ ਦੀ ਸੋਝੀ ਆਈ। ਮੈਂ ਪਾਠ ਕਰਨ ਨਮਿਤ ਇਕਲਵਾਂਜੇ ਜਾ ਬੈਠਾ। ਭੋਗ ਪਾ ਕੇ ਜਦੋਂ ਉਤੇ ਵਲ ਫੇਰ ਆਇਆ ਤਾਂ ਉਸ ਫਕੀਰ ਨੂੰ ਉਥੇ ਨਾ ਪਾਇਆ। ਵਿਆਕੁਲ ਹੋ ਕੇ ਇਧਰ ਉਧਰ ਬਥੇਰੀ ਢੂੰਡ ਭਾਲ ਕੀਤੀ, ਪਰ ਕੁਝ ਪਤਾ ਨਾ ਮਿਲਿਆ। ਓੜਕ ਮੈਂ ਨਿਰਾਸ ਹੋ ਕੇ ਨਾਭਾ ਹਾਊਸ ਨੂੰ ਚਲਿਆ ਆਇਆ। ਉਸੇ ਤਰ੍ਹਾਂ ਘਰੋੜੇ ਮੰਜੇ ਤੇ ਆ ਡਿੱਗਾ। ਅੰਨ ਜਲ ਕੁਝ ਨਾ ਕੀਤਾ। ਸਾਰੀ ਰਾਤ ਉਸਲਵੱਟਿਆਂ ਵਿਚ ਲੰਘੀ। ਇਕ ਇਹੋ ਲਗਨ ਲੱਗੀ ਹੋਈ ਸੀ ਕਿ ਕਿਵੇਂ ਉਸ

ਫਕੀਰ ਦੇ ਫੇਰ ਮੇਲੇ ਹੋਣ। ਪਰ ਦਿਨ ਚੜ੍ਹਦੇ ਹੀ ਮੇਰੇ ਸਾਥੀ ਮੈਨੂੰ ਧੂ ਘੜੀਸ ਕੇ ਕਾਲਜ ਵਲ ਲੈ ਤੁਰੇ। ਪੁਰਾਣੀ ਅਨਾਰਕਲੀ ਵਿਚ ਜਾ ਪਹੁੰਚੇ। ਇਕ ਘੜੀ ਸਾਜ਼ ਦੀ ਦੁਕਾਨ ਤੋਂ ਸਾਡੇ ਵਿਚੋਂ ਕਿਸੇ ਨੇ ਘੜੀ ਲੈਣੀ ਸੀ। ਅਸੀਂ ਸਾਰੇ ਹੀ ਉਥੇ ਜਾ ਵੜੇ। ਮੇਰੀ ਨਿਗਾਹ ਬਾਹਰ ਵਲ ਲਗੀ ਹੋਈ ਸੀ ਕਿ ਮਤੇ ਉਹੋ ਫਕੀਰ ਨਜ਼ਰੀਂ ਪੈ ਜਾਵੇ। ਇਸੇ ਖਿਆਲ ਵਿਚ ਖੜਾ ਸੀ ਕਿ ਝੱਟ ਪੱਟ ਉਹੋ ਫਕੀਰ ਉਸੇ ਦੁਕਾਨ ਦੇ ਅਗੇ ਕਿਧਰੋਂ ਆ ਨਿਕਲਿਆ। ਖੜੋਂਦੇ ਸਾਰ ਮੇਰੀ ਵੱਲ ਤੱਕਿਆ ਤੇ ਮੁਸਕਰਾਇਆ ਅਤੇ ਖਿੱਚ ਦੁਾਰਾ ਮੈਨੂੰ ਮਗਰੇ ਧੂ ਕੇ ਲੈ ਤੁਰਿਆ। ਮੇਰੀਆਂ ਕਿਤਾਬਾਂ ਉਥੇ ਹੀ ਪਈਆਂ ਰਹਿ ਗਈਆਂ। ਮੈਨੂੰ ਕਾਲਜ ਜਾਣਾ ਭੁਲ ਗਿਆ। ਮੈਂ ਕਮਲਾ ਜਿਹਾ ਹੋ ਕੇ ਸਾਧੂ ਦੇ ਪਿਛੇ ਲਗ ਗਿਆ। ਕੱਲ੍ਹ ਵਾਂਗੂੰ ਉਸੇ ਤਰ੍ਹਾਂ ਪਹਿਲਾਂ ਉਸੇ ਫੁਹਾਰੇ ਵਾਲੇ ਹੌਜ਼ ਦੇ ਚਮਨ ਵਿਚ ਪਹੁੰਚੇ। ਉਥੇ ਉਹ ਖੜੇ ਖੜੋਤੇ ਮੈਨੂੰ ਧਿਆਨ ਮਗਨ ਹੋਇਆ ਪ੍ਰਤੀਤ ਹੋਇਆ। ਮੈਥੋਂ ਰਿਹਾ ਨਾ ਗਿਆ, ਧਾ ਕੇ ਚਰਨ ਫੜਨ ਨੂੰ ਔਹਲਿਆ, ਪਰ ਪਤਾ ਨਹੀਂ ਉਸ ਨੇ ਕਿਵੇਂ ਤਾੜ ਲਿਆ, ਮੇਰੀ ਠੋਡੀ ਦੇ ਹੇਠਾਂ ਹੱਛ ਪਾ ਕੇ ਉਪਰੋਂ ਬੋਚ ਲਿਆ। ਮੈਂ ਬੁੱਤ ਵਾਂਗੂੰ ਖੜਾ ਹੀ ਰਹਿ ਗਿਆ ਤੇ ਉਹ ਰਮਤੇ ਹੋ ਤੁਰੇ। ਅਜੇ ਥੋੜੀ ਹੀ ਦੂਰ ਗਏ ਸੀ ਕਿ ਮੈਂ ਨਵਾਂ ਨਿਰੋਆ ਹੋ ਕੇ ਫਿਰ ਪਿਛੇ ਜਾ ਲਗਿਆ। ਹੋਰ ਸਾਰਾ ਵਿਸਥਾਰ ਕੀ ਦਸਾਂ। ਉਹ ਸਾਰਾ ਦਿਨ ਇਸੇ ਤਰ੍ਹਾਂ ਬਿਤਾਇਆ ਕਿ ਉਹ ਅਗੇ ਤੇ ਮੈਂ ਪੰਜ ਕੁ ਕਦਮ ਦੀ ਵਿਥ ਤੇ ਪਿਛੇ। ਬੜੇ ਉਤਾਰ ਚੜ੍ਹਾਉ ਮੈਨੂੰ ਦਿਖਾਏ, ਪਰ ਮੈਂ ਪਿੱਛਾ ਨਾ ਛੱਡਿਆ। ਗੱਲ ਬਾਤ ਕੋਈ ਨਹੀਂ ਹੋਈ ਅਤੇ ਉਹ ਬੋਲਦੇ ਕਿਸੇ ਨਾਲ ਨਹੀਂ ਸਨ। ਮੇਰੇ ਹਿਰਦੇ ਅੰਦਰ ਇਸ ਗੁਰਵਾਕ ਵਾਲੀ ਸ਼ਰਧਾ ਬੈਠੀ ਹੋਈ ਸੀ ਕਿ –

***ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥***
***ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ॥***

ਸੋ ਮੈਂ ਗੈਲ ਨਾ ਛੱਡੀ, ਮਗਰ ਲੱਗਾ ਹੀ ਚਲਿਆ ਗਿਆ। ਉਸ ਵੇਲੇ ਇਨ੍ਹਾਂ ਤੁਕਾਂ ਦੇ ਇਹੋ ਸਾਧਾਰਨ ਭਾਵ ਅਰਥ ਹੀ ਮੇਰੇ ਅੰਦਰ ਦ੍ਰਿੜ੍ਹ ਸਨ। ਅੱਜ ਵੀ ਕਲ੍ਹ ਵਾਂਗੂੰ ਰੰਗਾ ਰੰਗੀ ਬਚਿੱਤ੍ਰ ਰਚਨਾ ਮਹਿਲ ਮਾੜੀਆਂ ਦੇ ਰੰਗ ਤਮਾਸ਼ੇ ਦੇਖੇ ਜੋ ਮੈਂ ਸੁਪਨੇ ਵਿਚ ਵੀ ਨਹੀਂ ਦੇਖੇ ਸਨ; ਪ੍ਰਤੱਖ ਤਾਂ ਕੀ ਦੇਖਣੇ ਸਨ। ਮੁਕਦੀ ਗੱਲ ਇਹ ਕਿ ਅੱਜ ਦਾ ਗੇੜ ਵੀ ਕਲ੍ਹ ਵਾਂਗੂੰ ਹੀ ਲੱਗਾ ਤੇ ਸਾਰੇ ਦਿਨ ਵਿਚ ਦੀ ਮੁਕਿਆ। ਆਥਣੇ ਜਿੱਥੇ ਕਲ੍ਹ ਆ ਕੇ ਬੈਠੇ ਸੀ, ਆ ਕੇ ਦਮ ਲਿਆ।

## ਸਾਧੂ ਉਪਰੋਂ ਸ਼ਰਧਾ ਉਠ ਜਾਣੀ –

ਮੇਰੀ ਸ਼ਰਧਾ ਭਾਵਨੀ ਉਸ ਫਕੀਰ ਪਰ ਕਲ੍ਹ ਨਾਲੋਂ ਭੀ ਅਧਿਕ ਵੱਧ ਗਈ। ਤੇ ਵਧਦੇ ਵਧਦੇ ਹੋਰ ਹੀ ਵਹਿਣ ਦੇ ਰੰਗਾਂ ਵਿਚ ਪੈਣ ਲੱਗੀ ਸੀ ਕਿ ਅਚਾਨਕ ਭਾਣਾ ਹੋਰ ਹੀ ਵਰਤ ਗਿਆ। ਉਹ ਜਿਹੜਾ ਬੀਤ ਰਾਗ ਸਾਧੂ ਪ੍ਰਤੀਤ ਹੁੰਦਾ ਸੀ, ਉਹ ਜਿਸ ਨੂੰ ਮੈਂ ਜਾਣ ਚੁੱਕਾ ਸੀ ਕਿ ਇਸ ਨੂੰ ਸੰਸਾਰ ਭਰ ਦੇ ਮਾਇਕ ਪਦਾਰਥ ਪੋਹ ਤਕ ਨਹੀਂ ਸਕਦੇ, ਜਿਸ ਨੂੰ ਮੈਂ ਪਉਣਹਾਰੀ ਨਿਰਾਹਾਰ ਫਕੀਰ ਮਨ ਬਚ ਕ੍ਰਮ ਕਰਕੇ ਸਮਝ ਚੁੱਕਾ ਸੀ ਅਤੇ ਉਸ ਦੇ ਅਗੇ ਭਾਂਤ ਭਾਂਤ ਦੇ ਪਕਵਾਨ ਭੋਜਨ ਤੇ ਮੇਵਿਆ ਦੇ ਢੇਰ ਲਗੇ ਪਏ ਹਨ ਕਿਸੇ ਵਲ ਤਕਦਾ ਭੀ ਨਹੀਂ ਸੀ, ਲਓ! ਅਚਾਨਕ ਮੇਰੀ ਨਿਰਾਸਤਾ ਨੂੰ ਕੀ ਭਾਣਾ ਵਰਤ ਜਾਂਦਾ ਹੈ ਕਿ ਇਕ ਆਦਮੀ ਸੁਲਫੇ ਦੀ ਚਿਲਮ ਅੱਗ ਨਾਲ ਭਖਦੀ ਉਸ ਦੇ ਅਗੇ ਲਿਔਂਦਾ ਹੈ ਤੇ ਉਹ ਫਕੀਰ ਬਗੈਰ ਕਿਸੇ ਸੰਕੋਚ ਦੇ ਤਾਬੜ ਤੋੜ ਉਸ ਚਿਲਮ ਨੂੰ ਹੱਥ ਵਿਚ ਫੜ ਕੇ ਸੂਟੇ ਲਾਉਣ ਲਗ ਜਾਂਦਾ ਹੈ। ਦੇਖਣ ਸਾਰ ਮੇਰਾ ਕਾਲਜਾ ਪਾਟ ਗਿਆ, ਮੇਰੇ ਕੋਮਲ ਸ਼ਰਧਾਵਾਨ ਹਿਰਦੇ ਉਤੇ ਐਸੀ ਬੱਜਰ ਬਿੱਜ ਪਈ ਕਿ ਮੇਰੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ ਤੇ ਧੜੰਮ ਦੇ ਕੇ ਗਸ਼ ਖਾ ਕੇ ਡਿੱਗਾ। ਹਾਲ ਹਾਲ ਹੋ ਗਈ। ਮੈਨੂੰ ਖਬਰ ਨਹੀਂ, ਕਿਵੇਂ ਹੋਸ਼ ਆਈ; ਪਰ ਹੋਸ਼ ਆਉਣ ਸਾਰ ਮੈਂ ਆਪਣੇ ਕਾਲਜੇ ਨੂੰ ਥੰਮ੍ਹ ਕੇ ਉਥੋਂ ਤੁਰਨ ਦੀ ਕੀਤੀ। ਮੈਨੂੰ ਤੁਰਦੇ ਨੂੰ ਹੀ ਉਸ ਕਦੇ ਨਾ ਬੋਲਣ ਵਾਲੇ ਤੇ ਕਦੇ ਕਿਸੇ ਦੀ ਪਰਵਾਹ ਨਾ ਕਰਨ ਹਾਰੇ ਫਕੀਰ ਨੇ ਆਣ ਵੰਗਾਰਿਆ ਕਿ–

ਕਿਉਂ! ਇਤਨੀ ਹੀ ਜੀਰਾਂਦ ਸੀ? ਥੋੜੇ ਵਿਚ ਹੀ ਪਰਖੇ ਗਏ ਤੇ ਅਸ਼ਰਧਕ ਹੋ ਕੇ ਮੂੰਹ ਮੋੜ ਚੱਲੇ?"

ਮੈਂ ਆਖਿਆ ਕਿ ਜੇ ਹੁਣ ਤੂੰ ਰੱਬ ਬਣ ਕੇ ਭੀ ਆਵੇਂ ਤਾਂ ਮੇਰੀ ਸ਼ਰਧਾ ਤੇਰੇ ਉਤੇ ਨਹੀਂ ਜੰਮੇਗੀ। ਤੇ ਮੈਂ ਇਹ ਤੁਕ ਪੜ੍ਹੀ –

***"ਮੈਂ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ॥***
***ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ॥"***

ਅਤੇ ਪੜ੍ਹਦੇ ਸਾਰ ਹੀ ਉਸ ਥੋਂ ਪੱਲਾ ਛੁਡਾ ਕੇ ਚਲਦਾ ਲੱਗਾ। ਮੇਰੇ ਪਿਛੇ ਇਕ ਹੋਰ ਆਦਮੀ ਦੌੜਦਾ ਆਇਆ ਤੇ ਮੇਰੇ ਨਾਲ ਨਾਲ ਤੁਰ ਪਿਆ ਅਤੇ ਇਸ ਪ੍ਰਕਾਰ ਦਾ ਛੇੜ ਛੇੜਿਆ –

ਉਹ ਆਦਮੀ – ਭਾਈ! ਜਿਸ ਨੇ ਕਦੇ ਕਿਸੇ ਨੂੰ ਬੁਲਾਇਆ ਨਹੀਂ ਤੇ ਕਦੇ ਕਿਸੇ ਦੀ ਪਰਵਾਹ ਨਹੀਂ ਕੀਤੀ, ਉਸ ਸਾਈਂ ਫਕੀਰ ਨੇ ਤੈਨੂੰ ਆਪ ਬੁਲਾਇਆ ਹੈ, ਤੂੰ ਉਸ ਨੂੰ ਪਿਠ ਦੇ ਕੇ ਤੁਰ ਪਿਆ, ਇਹ ਤੇਰੇ ਬੜੇ ਅਭਾਗ ਹਨ। ਇਹ ਬੜਾ ਪਹੁੰਚਿਆ ਹੋਇਆ ਸਾਧੂ ਫਕੀਰ ਹੈ ਤੇ ਬੜੀ ਉਚੀ ਕੁਲ ਦਾ ਕਸ਼ਮੀਰੀ ਬ੍ਰਾਹਮਣ ਹੈ, ਜੋ ਕਈ ਬਰਸਾਂ ਤੋਂ ਵਿਰੱਕਤ ਬੀਤ ਰਾਗ ਹੋ ਕੇ ਏਥੇ ਵਿਚਰਦਾ ਹੈ ਅਤੇ ਮੋਨਧਾਰੀ ਹੋ ਕੇ ਹਮੇਸ਼ਾ ਆਪਣੇ ਰੰਗਾਂ ਵਿਚ ਮਸਤ ਰਹਿੰਦਾ ਹੈ। ਅੱਜ ਪਹਿਲਾ ਦਿਨ ਹੈ ਕਿ ਇਸ ਨੇ ਤੇਰੇ ਨਾਲ ਬਚਨ ਬਿਲਾਸ ਕੀਤਾ ਹੈ। ਤੇਰੇ ਮਨ ਵਿਚ ਕੀ ਆਈ ਕਿ ਇਸ ਤੋਂ ਮੂੰਹ ਮੋੜ ਚਲਿਆ ਹੈਂ?

ਮੈਂ – ਭਾਈ! ਭਾਵੇਂ ਕੋਈ ਕਿਤਨਾ ਹੀ ਵੱਡਾ ਫਕੀਰ ਹੋਵੇ ਅਸੀਂ ਤਾਂ ਗੁਰਮਤਿ ਦੀ ਕਸੌਟੀ ਨਾਲ ਉਸ ਨੂੰ ਪਰਖਣਾ ਹੈ। ਉਚ ਕੁਲ ਤੇ ਲੋਕਿਕ ਵਡਿਕਰਨੀ ਦੀ ਇਥੇ ਕੋਈ ਪ੍ਰਵਾਹ ਪਰਖ ਨਹੀਂ –

***ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥***
***ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥***

ਉਹ ਆਦਮੀ – ਫੇਰ ਤੈਂ ਉਸ ਵਿਚ ਕੀ ਐਬ ਦੇਖਿਆ?

ਮੈਂ – ਕਿਸੇ ਦੇ ਐਬ ਦੇਖਣ ਦਾ ਸਾਡਾ ਕੋਈ ਮਤਲਬ ਨਹੀਂ। ਮਨ ਨਹੀਂ ਪੁੜਿਆ, ਮਨ ਨਹੀਂ ਮੰਨਿਆ, ਬੇੜਾ ਜਰਜਰਾ ਦੇਖਿਆ ਤਾਂ 'ਉਤਰ ਪਰਿਉ ਹਉ ਫਰਕ'। ਬਸ ਏਦੂੰ ਵਧ ਹੋਰ ਬਾਹਲੀ ਗੱਲ ਕਰਨ ਦੀ ਲੋੜ ਨਹੀਂ। ਤੁਸੀਂ ਆਪਣੇ ਰਾਹ ਲਗੋ, ਮੈਨੂੰ ਆਪਣੇ ਰਾਹ ਜਾਣ ਦਿਓ।

ਗੱਲ ਕੀ ਉਸ ਆਦਮੀ ਨੂੰ ਓੜਕ ਖਿਸਕਣਾ ਹੀ ਪਿਆ ਅਤੇ ਮੈਂ ਗੋਲ ਬਾਗ ਵਿਚ ਜਾ ਕੇ ਏਕਾਂਤ ਅਸਥਾਨ ਬੈਠ ਕੇ ਰਹਿਰਾਸ ਦਾ ਪਾਠ ਬੜੀ ਵੈਰਾਗ ਬ੍ਰਿਤੀ ਵਿਚ ਕੀਤਾ। ਭੋਗ ਪਾ ਕੇ ਅਰਦਾਸਾ ਸੋਧਿਆ –

## ਪ੍ਰੇਮ ਭਿੰਨਾ ਅਰਦਾਸਾ –

'ਹੇ ਸਚੇ ਪਾਤਸ਼ਾਹ! ਇਸ ਭਰਮ ਭੁਲੇ ਭਟਕਣਹਾਰ ਆਪਣੇ ਇਆਣੇ ਬਾਲਕ ਨੂੰ ਅੱਜ ਤੈਂ ਆਪਣੀ ਅਪਾਰ ਕ੍ਰਿਪਾ ਕਰਿ ਉਭਾਰਿਆ ਹੈ। ਤੇਰੀ ਲਾਈ ਹੋਈ ਸਿੱਕ ਲਗੀ। ਤੈਂ ਹੀ ਇਸ ਦਾਸ ਨੂੰ ਖੋਜ ਬੈਰਾਗੀ ਬਣਾਇਆ। ਤੂੰ ਹੀ ਰਸ ਕਸਵੱਟੀ ਲਾਵਣਹਾਰ ਹੈਂ; ਤੂੰ ਹੀ ਪਰਖ ਖਜ਼ਾਨੇ ਪਾਵਣਹਾਰ ਹੈਂ; ਤੂੰ ਹੀ ਲਗੀ ਪ੍ਰੀਤ ਨੂੰ ਓੜ ਨਿਭਾਵਣਹਾਰ ਹੈਂ, ਅਡੋਲ ਸ਼ਰਧਾ ਭਾਵਨੀ ਵਾਲੀ ਗੁਰਮਤਿ ਪਰਦਾਨ ਕਰ ਤੇ ਤੇਰੇ ਹੀ ਘਰ ਦੇ ਸੰਤਾਂ, ਭਗਤਾਂ, ਸਾਧੂਆਂ ਅਤੇ ਗੁਰਮੁਖਾਂ ਦੀ ਚਰਨ ਸਰਨ ਅਤੇ ਸੰਗਤ ਪ੍ਰਾਪਤ ਹੋਵੇ ਅਤੇ ਗੁਰਮਤਿ ਅਸੂਲਾਂ ਦੀ ਧਾਰਨਾ ਦਾ ਧਾਰਨੀ ਸਦਾ ਆਪਣੇ ਇਸ ਆਸਾ ਵੰਤ ਦਾਸ ਨੂੰ ਬਣਾਈ ਰੱਖੀਂ!'

ਇਸ ਪ੍ਰਕਾਰ ਦੇ ਭਾਵ ਦੀ ਜੋਦੜੀ ਅਰਦਾਸੇ ਵਿਚ ਕੀਤੀ ਤੇ ਠੰਢਾ ਠਾਰ ਹੋ ਕੇ ਆਪਣੇ ਬਿਸ੍ਰਾਮ ਅਸਥਾਨ ਤੇ ਜਾ ਬਰਾਜਿਆ। ਦੂਜੇ ਦਿਨ ਛੁੱਟੀ ਸੀ। ਮੈਂ ਅੰਮ੍ਰਿਤ ਵੇਲੇ ਹੀ ਇਸ਼ਨਾਨ ਪਾਠ ਕਰਕੇ ਦਿਨ ਚੜ੍ਹਦੇ ਸਾਰ ਇਕੱਲਾ ਹੀ ਗੁਰੂ ਦੀਆਂ ਸੰਗਤਾਂ ਦੇ ਦਰਸ਼ਨੀ ਦੀਵਾਨਾਂ ਵਿਚ ਜਾ ਜੁੜਨ ਦੇ ਲਾਹੇ ਲਈ ਉਤਾਵਲਾ ਹੋ ਕੇ ਨਿਕਲ ਤੁਰਿਆ। ਮੈਨੂੰ ਸੂਝ ਨਹੀਂ ਸੀ ਕਿ ਕਿਤ ਵਲ ਜਾਂਦਾ ਹਾਂ। ਐਵੇਂ ਅੰਦਰੋਂ ਹੀ ਪ੍ਰੇਰਨਾ ਹੋਈ ਕਿ ਚਲੋ ਅੱਜ ਭਾਈ ਤਾਰੂ ਸਿੰਘ ਜੀ ਦੇ ਸ਼ਹੀਦ ਗੰਜ ਦਾ ਦਰਸ਼ਨ ਚਲ ਕਰੀਏ। ਅਤੀਤ ਬੈਰਾਗੀ ਹੋ ਕੇ ਉਤ ਵਲ ਚਲ ਨਿਕਲਿਆ।

## ਇਕ ਗੈਬੀ ਬ੍ਰਿਧ ਸਿੰਘ ਦੇ ਦਰਸ਼ਨ –

ਜਦ ਮੈਂ ਉਥੇ ਪਹੁੰਚਿਆ ਤਾਂ ਅਜੇ ਸ਼ਹੀਦ ਗੰਜ ਦੇ ਬੂਹੇ ਵੜਨ ਹੀ ਲਗਾ ਸੀ ਕਿ ਇਕ ਬਿਰਧ ਸਿੰਘ ਸੁਜਾਨ ਚਿੱਟੇ ਦਾੜ੍ਹੇ ਵਾਲੇ ਮੈਨੂੰ ਆ ਮਿਲੇ। ਦਾਸ ਨੇ ਦੋਇ ਕਰ ਜੋੜ ਫਤਹ ਬੁਲਾਈ ਤੇ ਉਨ੍ਹਾਂ ਦੇ ਅਗੇ ਨਿਉਂਕੇ ਖਲੋਇਆ। ਉਹਨਾਂ ਮੈਨੂੰ ਥਾਪਣਾ ਦੇ ਕੇ ਆਖਿਆ –

'ਜਾਹ ਤੇਰੇ ਉਤੇ ਗੁਰੂ ਕੀਆਂ ਖੁਸ਼ੀਆਂ ਹਨ। ਤੂੰ ਸੁਲਫਈ ਫਕੀਰ ਉਤੇ ਨਹੀਂ ਰੀਝਿਆ। ਗੁਰੂ ਘਰ ਦੇ ਸੰਤਾਂ ਸੰਗ ਹੀ ਤੇਰੀ ਵਿਹਾਵੇਗੀ। ਜਾਹ! ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰ। ਇਹੀ ਕਲਿਜੁਗ ਦੇ ਸੱਚੇ ਗੁਰੂ ਹਨ। ਇਨ੍ਹਾਂ ਦੇ ਲੜ ਲਗਿਆਂ ਹੀ ਪਾਰ ਉਤਾਰਾ ਹੋਵਸੀ। ਨਿਤ ਉਠ ਪਹਿਲਾਂ ਇਨ੍ਹਾਂ ਦਾ ਹੀ ਦਰਸ਼ਨ ਪਾਠ ਕੀਤਾ ਕਰ।'

ਇਤਨੇ ਬਚਨ ਕਹਿ ਕੇ ਉਹ ਬਿਰਧ ਸਿੰਘ ਲੋਪ ਹੋ ਗਿਆ। ਦਾਸ ਰਸ ਪ੍ਰੇਮ ਭਰਿਆ ਸ਼ਹੀਦ ਅਸਥਾਨ ਦੇ ਅੰਦਰ ਆਇਆ ਅਤੇ ਗੁਰੂ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਪਾਠ ਕੀਤੇ। ਮੈਨੂੰ ਯਾਦ ਨਹੀਂ ਕਿ ਉਸ ਵਕਤ ਕਿਹੜਾ ਗੁਰਵਾਕ ਆਇਆ, ਪਰ ਉਸ ਦਾ ਭਾਵ ਉਤਸ਼ਾਹ ਦਾਤਾ ਤੇ ਗੁਰਮਤਿ ਦੀ ਚੜ੍ਹਦੀ ਕਲਾ ਵਿਚ ਉਭਾਰਨ ਵਾਲਾ ਸੀ। ਬਸ! ਉਸ ਦਿਨ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਦਾ ਨੇਮ ਪ੍ਰੇਮ ਅਰੰਭ ਹੋ ਗਿਆ, ਗੁਰੂ ਦੀਆਂ ਸੰਗਤਾਂ ਦੀ ਟਹਿਲ ਮਹਿਲ ਪ੍ਰਾਪਤ ਹੋਣ ਲਗ ਪਈ। ਮੇਰੇ ਵਾਸਤੇ ਸੱਚੀ ਵਿੱਦਯਾ ਗੁਰਮਤਿ ਵਿੱਦਯਾ ਦੇ ਗੁਪਤ ਖਜ਼ਾਨੇ ਖੁਲ੍ਹ ਗਏ ਅਤੇ ਸੰਸਾਰੀ ਵਿੱਦਯਾ ਅਵਿੱਦਯਾ ਹੀ ਭਾਸਣ ਲਗ ਪਈ। ਉਧਰ ਰੁਚੀ ਹੀ ਨਾ ਜਾਵੇ, ਐਵੇਂ ਬੱਧਾ ਚੱਟੀ ਭਰਦਾ ਰਹਾਂ।

## ਬੀ.ਏ. ਦਾ ਇਮਤਿਹਾਨ ਸੰਨ 1900 ਈ: –

ਬੀ.ਏ. ਦੇ ਇਮਤਿਹਾਨ ਦੇ ਦਿਨ ਆ ਗਏ ਤੇ ਐਸੇ ਸਮੇਂ ਆਏ ਕਿ ਜਦੋਂ ਗੁਰਮਤ ਬੈਰਾਗ ਬ੍ਰਿਤੀ ਆਪਣੇ ਪੂਰੇ ਜੋਬਨਾਂ ਤੇ ਸੀ ਅਤੇ ਅੰਤਰ ਗਤਿ ਹਰ ਦਮ ਪ੍ਰਮਾਰਥੀ ਲਗਨ ਦੀਆਂ ਲਹਿਰਾਂ ਉਠਦੀਆਂ ਰਹਿੰਦੀਆਂ ਸਨ। ਬੈਠੇ ਬੈਠੇ ਹੀ ਇਨ੍ਹਾਂ ਲਹਿਰਾਂ ਵਿਚ ਅਜੇਹਾ ਗੋਤਾ ਖਾ ਜਾਣਾ ਕਿ ਆਪਣੇ ਆਪ ਦਾ ਪਤਾ ਹੀ ਕੁਛ ਨਾ ਰਹਿਣਾ। ਐਗਜ਼ਾਮੀਨੇਸ਼ਨ ਹਾਲ ਵਿਚ ਬੈਠਾ ਪਰਚਾ ਲਿਖ ਰਿਹਾ ਹਾਂ, ਲਿਖਦੇ ਲਿਖਦੇ ਨੂੰ ਅੰਤਰ ਗਤਿ ਪ੍ਰਮਾਰਥ ਦੀ ਕੋਈ ਲਹਿਰ ਉਠੀ। ਬਸ ਕਲਮ ਉਥੇ ਦੀ ਉਥੇ ਹੀ ਰਹਿ ਗਈ। ਪਰਚਾ ਲਿਖਣ ਦੀ ਸੁਧ ਬੁਧ ਨਾ ਰਹੀ। ਪਰਚਾ ਜਿਥੇ ਤਕ ਲਿਖਿਆ ਉਥੇ ਹੀ ਰਹਿ ਗਿਆ, ਅਗਾਂਹ ਤੁਰਿਆ ਹੀ ਨਹੀਂ। ਤੋਰੇ ਕੌਣ! ਤੋਰਨ ਹਾਰੇ ਦੀਆਂ ਝਤਾਂ ਤਾਂ ਕਿਸੇ ਹੋਰ ਥਾਉਂ ਫਸ ਰਹੀਆਂ ਸਨ। ਐਸੇ ਇਸ਼ਕ ਪੇਚੇ ਪੈ ਰਹੇ ਸਨ ਕਿ ਪੇਚੀਂ ਪਈ ਡੋਰ ਨੂੰ ਤੁਣਕਣ ਦੀ ਤਾਬ ਹੀ ਨਾ ਰਹੀ।

ਐਹੋ ਜਿਹੇ ਬਾਵਰੇ ਵਹਿਣਾਂ ਵਿਚ ਵੇਲਾ ਧੂ ਘੜੀਸ ਕੇ ਟਪਾਇਆ। ਪਿਤਾ ਹੋਰਾਂ ਨੂੰ ਸਾਰੀਆਂ ਖਬਰਾਂ ਜਾ ਪਹੁੰਚਦੀਆਂ ਸਨ। ਆਪ ਲਾਹੌਰ ਆ ਕੇ ਮੈਨੂੰ ਆਪਣੇ ਨਾਲ ਲੈ ਗਏ, ਤੇ ਲਿਜਾ ਕੇ ਹੋਰ ਚਾਵੇ ਪ੍ਰਚਾਵੇ ਲਾਉਣ ਦੇ ਯਤਨ ਤੀਚੇ। ਮੇਰੇ ਪੁਛੇ ਤੋਂ ਬਿਨਾਂ ਹੀ ਨਾਇਬ ਤਸੀਲਦਾਰੀ ਵਿਚ ਮੇਰਾ ਮਣਕਾ ਪਿਰੋ ਦਿਤਾ। ਮੈਨੂੰ ਫਸੇ ਨੂੰ ਜਿਵੇਂ ਉਥੇ ਸਮਾਂ ਨਿਭਾਉਣਾ ਪਿਆ, ਉਹ ਫੇਰ ਤਰੰਗ ਉਠੀ ਤਾਂ ਵਰਨਣ ਕਰਾਂਗਾ। ਹੁਣ ਅੱਕ ਗਿਆ ਹਾਂ ਤੇ ਅੱਕ ਕੇ ਆਗਿਆ ਮੰਗਦਾ ਹਾਂ।

***ਰਣਧੀਰ ਸਿੰਘ***

✡ ✡ ✡ ✡ ✡ ✡ ✡ ✡ ✡ ✡

# ਅਬਿਨਾਸ਼ੀ ਜੋਤ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ, ਅਗਸਤ ਅੰਕ, ਪੰਨਾ - 36)*

ਗਰੀਬ ਬੰਦਿਆਂ ਤੋਂ ਤੂੰ ਰਿਸ਼ਵਤਾਂ ਲੈਂਦਾ ਹੈ। ਬੈਂਕ ਤੋਂ ਰੁਪਈਏ ਲਓ, ਕਹਿੰਦੇ ਜੀ! ਪੱਚੀ ਹਜ਼ਾਰ ਮੰਜ਼ੂਰ ਕਰ ਦਿੱਤਾ। ਮੈਂ ਕਿਹਾ, "ਮਿਲ ਗਿਆ?"

ਕਹਿੰਦੇ, "ਬੈਂਕ ਮੈਨੇਜਰ ਪੰਜ ਹਜ਼ਾਰ ਮੰਗਦਾ ਹੈ। ਵੀਹ ਹਜ਼ਾਰ ਦਿੰਦਾ ਹੈ। ਕਹਿੰਦਾ ਪੰਜ ਹਜ਼ਾਰ ਰਹਿਣ ਦੇ, ਪੱਚੀ ਤੇ ਦਸਤਖਤ ਕਰੋ।"

ਪੱਚੀ ਤੇ ਦਸਤਖਤ ਕਰ ਦਿੱਤੇ। ਪਤਾ ਹੈ ਨਹੀਂ ਕਿ ਦੇਣਾ ਕਿੰਨਾ ਔਖਾ ਹੋ ਜਾਣਾ ਹੈ ਫੇਰ। ਵਿਆਜ ਹੀ ਲੱਗ ਜਾਂਦਾ ਹੈ 18%; ਢਾਈ ਗੁਣਾ ਹੋ ਜਾਂਦਾ ਹੈ; ਫੇਰ ਜ਼ਮੀਨ ਵਿਕਦੀ ਹੈ। ਕਿਤੇ ਵੀ ਕੰਮ ਕਰ ਲਓ, ਕਿਤੇ ਵੀ ਕੋਈ ਇਕ ਮਹਿਕਮਾ ਨਹੀਂ, ਸਾਰੇ ਚੋਰਾਂ ਦੇ ਮਹਿਕਮੇ ਹੋ ਗਏ, ਠੱਗੀ ਹੀ ਠੱਗੀ ਹੋ ਗਈ, ਧੋਖਾ ਹੀ ਧੋਖਾ, ਦੁਨੀਆਂ ਦੁਖੀ ਹੋਈ ਪਈ ਹੈ। ਕਿਸੇ ਪਾਸੇ ਵੀ ਚੈਨ ਨਹੀਂ ਆਉਂਦੀ, ਅਮਨ ਦਾ ਸਾਹ ਨਹੀਂ ਆ ਰਿਹਾ ਜਿਵੇਂ ਜੋਕਾਂ ਹੁੰਦੀਆਂ ਹਨ ਐਉਂ ਲੱਗ ਗਈਆਂ ਚਾਰੇ ਪਾਸੇ। ਕਹਿੰਦੇ ਫੇਰ ਹੋਏਗਾ ਕੀ?

ਆਇਆ ਖੜ੍ਹਾ ਹੈ ਬੁਢਾਪਾ ਫੇਰ ਰੋਏਂਗਾ ਜਦੋਂ ਜਮਦੂਤਾਂ ਨੇ ਆ ਕੇ ਖਿੱਚ ਲਿਆ ਨਾ, ਫੇਰ ਔਖਾ ਹੋ ਜਾਏਂਗਾ। ਮਹਾਰਾਜ ਕਹਿੰਦੇ ਹੁਣ ਤਾਂ ਤੂੰ ਕਰੀ ਜਾਂਦਾ ਹੈ ਫੇਰ ਔਖਾ ਹੋ ਜਾਏਗਾ-

***ਧਾਰਨਾ - ਜਿੰਦੇ ਰੋਵੇਂਗੀ ਤੇ ਰੋ-ਰੋ ਪਛੋਤਾਂਵੇਗੀ,***
***ਫੇਰ ਤੇਰਾ ਕੋਈ ਨਾ ਬਣੇ -2, 2.***
***ਫੇਰ ਤੇਰਾ ਜੀ, ਕੋਈ ਨਾ ਬਣੇ -2, 2.***
***ਜਿੰਦੇ ਰੋਵੇਂਗੀ ਤੇ ਰੋ-ਰੋ ਪਛੋਤਾਂਵੇਗੀ,.. -2.***

***ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥***
***ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥***
***ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥***
***ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥***
***ਮਨਿ ਅੰਧੈ ਜਨਮੁ ਗਵਾਇਆ॥***
***ਪੰਨਾ - 464***

ਜਨਮ ਗਵਾ ਕੇ ਰੋਂਦਾ ਹੈ ਫੇਰ ਜਦੋਂ ਕਹਿੰਦੇ ਨੇ ਇਥੇ ਥਾਂ ਨਹੀਂ ਮਿਲਣਾ ਜਾਹ! ਹੁਣ ਕੁਤਿਆਂ ਬਿੱਲਿਆਂ ਦੀ ਜੂਨੀ ਵਿਚ ਪੈ ਜਾ ਕੇ, ਕਹਿੰਦੇ ਨਰਕਾਂ ਨੂੰ ਲੈ ਜਾਂਦੀ ਹੈ, ਤੇਰੀ ਕਰਨੀ -

***ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ ਜਾਪਿਓ***
***ਅਰਥੁ ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ॥***

***ਪੰਨਾ - 678***

ਤੇਰੇ ਨਾਲ ਤਾਂ ਕੁਝ ਜਾਣਾ ਹੀ ਨਹੀਂ ਹੈ। ਕਿਵੇਂ ਲੈ ਜਾਂਦੀ ਹੈ ਨਰਕਾਂ ਨੂੰ? ਜਿਹੜਾ ਸਾਰੀ ਜ਼ਿੰਦਗੀ ਪੈਸਾ-ਪੈਸਾ, ਕੋਠੀਆਂ, ਜ਼ਮੀਨ-ਜ਼ਮੀਨ ਕਰਦਾ ਮਰ ਜਾਏਗਾ ਉਸ ਦੀ ਗਤੀ ਮਾੜੀ ਹੁੰਦੀ ਹੈ।

***ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਸਰਪ ਜੋਨਿ ਵਲਿ ਵਲਿ ਅਉਤਰੈ॥ ਪੰਨਾ - 526***

ਸੱਪ ਬਣ ਜਾਏਗਾ। ਗੁਰੂ ਛੇਵੇਂ ਪਾਤਿਸ਼ਾਹ ਮਹਾਰਾਜ ਫਿਰੋਜ਼ਪੁਰ ਜ਼ਿਲ੍ਹੇ ਦੇ ਇਕ ਪਿੰਡ ਲਧਾਈਕੇ ਦੇ ਬਾਹਰ ਖੜ੍ਹੇ ਨੇ ਰੋਹੀ ਵਿਚ। ਆਲੇ-ਦੁਆਲੇ ਸਰਕੜੇ ਖੜ੍ਹੇ ਨੇ। ਸਰਕੜਿਆਂ ਵਿਚ ਐਂ ਹੋ ਰਿਹਾ ਹੈ ਜਿਵੇਂ ਦੋ ਸਾਂਡ ਭਿੜਦੇ ਹੁੰਦੇ ਨੇ। ਸਿੱਖ ਕਹਿੰਦੇ, "ਏਧਰ ਮਹਾਰਾਜ! ਪਤਾ ਨਹੀਂ ਕੀ ਖੜਕਾ ਹੋ ਰਿਹਾ ਹੈ? ਦੇਖੀਏ?"

ਮਹਾਰਾਜ ਕਹਿੰਦੇ, "ਕੋਈ ਨਾ ਇਥੇ ਹੀ ਆ ਜਾਣਾ ਹੈ ਖੜਕੇ ਨੇ।"

ਦੇਖਦੇ-ਦੇਖਦੇ ਇਕ ਬਹੁਤ ਵੱਡੀ ਸਰਾਲ ਨਿਕਲੀ। ਜਿਥੇ ਸਾਡੀਆਂ ਜ਼ਮੀਨਾਂ ਸੀ ਸਾਧ ਸੰਗਤ ਜੀ! ਉਥੇ 18 ਇੰਚ ਚੌੜੇ ਤੇ 22 ਫੁੱਟ ਲੰਮੀਆਂ ਸਰਾਲਾਂ ਸੀ, ਬੱਕਰੀ ਨੂੰ ਸਾਬਤੀ ਨੂੰ ਨਘਾਰ ਜਾਂਦੀਆਂ ਸੀ, ਹਿਰਨ ਪੇਟ 'ਚ ਪਏ ਹੁੰਦੇ, 3-3 ਜਾਨਵਰ ਪੇਟ 'ਚੋਂ ਕੱਢੇ। ਉਹ ਜਿਸ ਵਕਤ ਮਹਾਰਾਜ ਵੱਲ ਨੂੰ ਆ ਰਹੀ ਹੈ। ਸਿੱਖ ਕਹਿੰਦੇ, "ਸੱਚੇ ਪਾਤਸ਼ਾਹ! ਤੁਹਾਡੇ ਵੱਲ ਨੂੰ ਆ ਰਹੀ ਹੈ।" ਕਹਿੰਦੇ, "ਆ ਜਾਣ ਦਿਓ।" ਜਦੋਂ ਨੇੜੇ ਆਈ ਮਹਾਰਾਜ ਨੇ ਚਰਨ ਛੁਹਾ ਦਿੱਤਾ। ਚਰਨ ਛੂੰਹਦੀ ਸਾਰ ਕੀ ਦੇਖਦੇ ਨੇ ਧੂੰਆਂ ਜਿਹਾ ਨਿਕਲਣਾ ਸ਼ੁਰੂ ਹੋ ਗਿਆ ਉਸ ਦੇ ਵਿਚੋਂ ਕੁਝ ਚਾਨ੍ਹਣਾ ਜਿਹਾ ਤੇ ਮਨੁੱਖ ਵਰਗੀ ਸ਼ਕਲ ਬਣ ਗਈ।

ਕਹਿੰਦੇ, "ਸੱਚੇ ਪਾਤਸ਼ਾਹ! ਇਹ ਕੌਣ ਹੋਇਆ?"

ਮਹਾਰਾਜ ਕਹਿੰਦੇ, "ਭਾਈ! ਕੌਣ ਹੈਂ ਤੂੰ? ਸੰਗਤ ਨੂੰ ਆਪਣਾ

ਪਰਿਚਯ ਦੇ।"

ਕਹਿੰਦਾ, "ਮਹਾਰਾਜ! ਮੈਂ ਗੁਰੂ ਸੀ, ਕੱਚਾ ਗੁਰੂ, ਪਖੰਡੀ ਗੁਰੂ ਤੇ ਮੈਂ ਪੈਸਾ ਹੀ ਪੈਸਾ ਚਾਹੁੰਦਾ ਸੀ, ਕਿ ਤੂੰ ਵੀ ਦਸਵੰਧ ਦੇਹ, ਤੂੰ ਵੀ ਦੇਹ। ਦਸਵੰਧ ਲੈਂਦਾ-ਲੈਂਦਾ ਮੈਂ ਕੋਈ ਨੇਕੀ ਦਾ ਕੰਮ ਨਹੀਂ ਸੀ ਕਰਦਾ, ਆਪਣੀ ਐਸ਼ੋ-ਇਸ਼ਰਤ ਤੇ ਪੈਸੇ ਖਰਚਦਾ ਰਿਹਾ ਤੇ ਮਰਨ ਵੇਲੇ ਬੇਅੰਤ ਧਨ ਮੇਰਾ ਜਮ੍ਹਾਂ ਸੀ। ਮੇਰੀ ਸੁਰਤ ਪੈਸੇ ਵਿਚ ਰਹਿ ਗਈ ਤੇ ਮੈਂ ਸੱਪ ਬਣ ਗਿਆ। ਮਹਾਰਾਜ! ਮੈਂ ਬਹੁਤ ਦੁਖੀ ਹੋਇਆ। ਜਿਹੜੇ ਮੇਰੇ ਚੇਲੇ ਸੀ ਉਹ ਮੇਰਾ ਧਿਆਨ ਧਰਦੇ ਸੀ, ਹੁਣ ਉਹ ਮੇਰੇ ਸਰੀਰ ਵਿਚ ਕੀੜੇ ਬਣ ਕੇ ਰਹਿੰਦੇ ਨੇ ਤੇ ਮਹਾਰਾਜ! ਇਨ੍ਹਾਂ ਤੇ ਵੀ ਕ੍ਰਿਪਾ ਕਰੋ।"

ਮਹਾਰਾਜ ਨੇ ਉਨ੍ਹਾਂ ਤੇ ਵੀ ਕਿਰਪਾ ਕਰ ਦਿਤੀ। ਕੀ ਦਿਤਾ ਸੁਖ ਪੈਸੇ ਨੇ, ਸੱਪ ਬਣਾ ਦਿੱਤਾ।

***ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥***
***ਪੰਨਾ - 526***

***ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਸੂਕਰ ਜੋਨਿ ਵਲਿ ਵਲਿ ਅਉਤਰੈ॥***
***ਪੰਨਾ - 526***

ਸੂਰ ਬਣ ਜਾਂਦਾ ਹੈ ਜਿਹੜਾ ਬੱਚਿਆਂ ਦਾ ਧਿਆਨ ਧਰਦਾ ਹੈ ਕਿ ਮੇਰੇ ਲੜਕਾ ਨਹੀਂ ਹੋਇਆ, ਜੋੜੀ ਬਣ ਜਾਵੇ, ਇਕ ਹੈ। ਜੇ ਉਹ ਮਰ ਜਾਵੇ ਤਾਂ ਸੂਰੀ ਬਣਦਾ ਹੈ 12-12 ਜੰਮਦੇ ਨੇ ਇਕੱਠੇ ਹੀ, 6-6 ਮਹੀਨੇ ਬਾਅਦ।

***ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਬੇਸਵਾ ਜੋਨਿ ਵਲਿ ਵਲਿ ਅਉਤਰੈ॥***
***ਪੰਨਾ - 526***

ਇਸਤ੍ਰੀ ਵਿਚ ਧਿਆਨ ਰਹਿ ਜਾਵੇ ਵੇਸਵਾ ਬਣ ਜਾਂਦਾ ਹੈ।

***ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਪ੍ਰੇਤ ਜੋਨਿ ਵਲਿ ਵਲਿ ਅਉਤਰੈ॥ ਪੰਨਾ - 526***

ਜਾਇਦਾਦ ਵਿਚ ਜੇ ਧਿਆਨ ਜਾਵੇ ਕੋਠੀਆਂ ਵਿਚ, ਜ਼ਮੀਨ ਜਾਇਦਾਦ ਵਿਚ ਤਾਂ ਪ੍ਰੇਤ ਬਣ ਜਾਂਦਾ ਹੈ -

ਸ੍ਰੀ ਗੁਰੂ ਹਰਿਗੋਬਿੰਦ ਜੀ ਪੀਰਾਂ ਨੂੰ ਉਪਦੇਸ਼ ਦਿੰਦੇ ਹੋਏ

ਜੇ ਰੱਬ ਨਾਲ ਪਿਆਰ ਹੈ -

***ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥***
***ਪੰਨਾ - 526***

ਵਾਹਿਗੁਰੂ ਉਸ ਦੇ ਹਿਰਦੇ ਵਿਚ ਵਸ ਜਾਂਦਾ ਹੈ ਤੇ ਸਿੱਧਾ ਹੀ ਸਚਖੰਡ ਨੂੰ ਜਾਂਦਾ ਹੈ। ਮਹਾਰਾਜ ਕਹਿੰਦੇ ਇਹ ਨਰਕਾਂ ਨੂੰ ਲੈ ਜਾਂਦੀ ਹੈ ਜੇ ਇਸ ਦੀ ਵਰਤੋਂ ਗਲਤ ਕਰੇ। ਪਿਆਰ ਨਾ ਪਾ ਇਸ ਦੇ ਨਾਲ - ਇਹ ਤਾਂ -

***ਦਮੜਾ ਤਿਸੀਕਾ ਜੋ ਖਰਚੈ ਅਰ ਖਾਏ॥***
***ਦੇਵੈ ਦਿਲਾਵੈ ਰਜਾਵੈ ਖੁਦਾਇ॥***
***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥***
***ਨਸੀਹਤਨਾਮਾ***

ਵਾਧੂ ਦਿਤਾ ਹੈ ਪ੍ਰਮੇਸ਼ਰ ਨੇ, ਭਲੇ ਦੇ ਕੰਮ ਕਰ ਲੈ, ਜੋ ਤੇਰੇ ਨਾਲ ਜਾਂਦਾ ਹੈ, ਨਹੀਂ ਤਾਂ ਨਾਲ ਨਹੀਂ ਜਾਂਦਾ ਇਹ ਧਨ -

***ਬਾਬਾ ਮਾਇਆ ਸਾਥਿ ਨ ਹੋਇ॥***
***ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥***
***ਪੰਨਾ - 595***

ਤੇ ਮਾਇਆ ਹੀ ਸਾਰੇ ਝਗੜਿਆਂ ਦਾ ਕਾਰਨ ਹੈ ਕਹਿੰਦੇ -

***ਮਾਇਆ ਸੰਚਿ ਰਾਜੇ ਅਹੰਕਾਰੀ॥***
***ਮਾਇਆ ਸਾਥਿ ਨ ਚਲੈ ਪਿਆਰੀ॥ ਪੰਨਾ - 1342***

ਪਿਆਰੀ ਕਰਕੇ ਤਾਂ ਰੱਖ ਲਈ ਸਾਰਿਆਂ ਤੋਂ ਜ਼ਿਆਦਾ ਪਰ ਨਾਲ ਨਹੀਂ ਜਾਂਦੀ -

***ਮਾਇਆ ਮਮਤਾ ਹੈ ਬਹੁ ਰੰਗੀ॥***
***ਬਿਨੁ ਨਾਵੈ ਕੋ ਸਾਥਿ ਨ ਸੰਗੀ॥***
***ਪੰਨਾ - 1342***

ਕਹਿੰਦੇ ਇਕ ਰੰਗ ਨਹੀਂ ਹੈ, ਪੁੱਤਰ ਵੀ ਮਾਇਆ ਹੈ, ਰਿਸ਼ਤੇਦਾਰ ਵੀ ਮਾਇਆ ਨੇ, ਜ਼ਮੀਨਾਂ ਜਾਇਦਾਦਾਂ ਵੀ ਮਾਇਆ ਨੇ, ਆਪਣੀ ਪ੍ਰਭਤਾ ਵੀ ਮਾਇਆ ਹੈ, ਆਪਣਾ ਅਹੁਦਾ ਵੀ ਮਾਇਆ ਹੈ ਇਨ੍ਹਾਂ ਵਿਚ ਚਿਤ ਲਾਉਂਦਾ ਹੈਂ ਤੂੰ ਨਾਮ ਵਲ ਚਿਤ ਨਹੀਂ ਲਾਉਂਦਾ, ਤੇਰੇ ਨਾਲ ਨਹੀਂ ਕੁਝ ਵੀ

ਜਾਣਾ –

***ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ॥ ਪੰਨਾ – 673***

ਭਾਈ ਨੂੰ ਭਾਈ ਵੱਢਦਾ ਹੈ, ਕਹਿੰਦਾ ਹਿੱਸਾ ਨਹੀਂ ਦਿੱਤਾ। ਭਾਈ ਇਕ ਵੱਡਾ ਹੈ, ਸਾਰਾ ਰੱਖ ਲਿਆ ਆਪ ਹੀ, ਛੋਟੇ ਤੁਰੇ ਫਿਰਦੇ ਨੇ। ਉਹ ਫੇਰ ਘਟ ਨਹੀਂ ਕਰਦੇ, ਉਹ ਵੀ ਮਾਰਨ ਦੀਆਂ ਤਿਆਰੀਆਂ ਕਰ ਲੈਂਦੇ ਨੇ –

***ਕਿਸ ਹੀ ਵਾਧਿ ਘਾਟਿ ਕਿਸਹੀ ਪਹਿ ਸਗਲੇ ਲਰਿ ਲਰਿ ਮੂਆ॥
ਪੰਨਾ – 673***

ਕਹਿੰਦੇ ਲੜਾਉਂਦੀ ਹੈ ਇਹ ਮਾਇਆ, ਰੱਬ ਦਾ ਨਾਮ ਤਾਂ ਨਹੀਂ ਲੜਾਉਂਦਾ। ਰੱਬ ਦਾ ਨਾਉਂ ਤਾਂ ਆਪ ਵੀ ਸੁਖ ਤੇ ਸ਼ਾਂਤੀ ਦਿੰਦਾ ਹੈ ਤੇ ਜਿਹੜਾ ਨੇੜੇ ਲੱਗ ਜਾਵੇ ਉਸਦੀ ਵੀ ਬੁੱਧੀ ਨਿਰਮਲ ਕਰ ਦਿੰਦਾ ਹੈ।

ਸੋ ਮਹਾਰਾਜ ਕਹਿਣ ਲੱਗੇ, "ਭਾਈ ਲਹਿਣਾ! ਇਹ ਅੱਗ ਦਿਸਦੀ ਤਾਂ ਹੈ ਨਹੀਂ ਪਰ ਗੁੱਝੀ ਅੱਗ ਹੈ। ਇਹ ਹੋਰ ਤਾਂ ਸਾਰਿਆਂ ਨੂੰ ਜਾਲ ਦਿੰਦੀ ਹੈ ਇਕ ਸੰਤ ਨਹੀਂ ਜਲਦੇ ਇਸ ਤੋਂ।"

***ਹਉ ਬਲਿਹਾਰੀ ਸਤਿਗੁਰ ਆਪੁਨੇ ਜਿਨਿ ਇਹੁ ਚਲਤੁ ਦਿਖਾਇਆ॥
ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ॥ ਪੰਨਾ – 673
ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ॥
ਪੰਨਾ – 1347***

ਕਹਿੰਦੇ, ਸੰਤ ਇਸ ਦੇ ਨਾਲ ਮਿੱਤਰਤਾ ਹੀ ਨਹੀਂ ਪਾਉਂਦੇ ਤੋੜ ਕੇ ਰਖਦੇ ਨੇ। ਜਦੋਂ ਆ ਜਾਂਦੀ ਹੈ ਉਦੋਂ ਹੀ ਸੋਚਦੇ ਨੇ ਕਿ ਕਿਥੇ ਲਾਈਏ ਇਸ ਨੂੰ। ਜੇ ਆਪਣਾ ਸਭ ਕੁਝ ਬਣ ਗਿਆ, ਫੇਰ ਦੂਜੇ ਪਾਸੇ ਲਾਉਣੀ ਸ਼ੁਰੂ ਕਰ ਦਿੰਦੇ ਨੇ ਕਿ ਡਿਸਪੈਂਸਰੀ ਬਣਾ ਦਿਓ, ਓਹ ਪਿੰਡ ਦਾ ਗੁਰਦਵਾਰਾ ਕਮਜ਼ੋਰ ਹੈ ਉਸ ਨੂੰ ਬਣਾ ਦਿਓ, ਉਸ ਪਿੰਡ ਵਿਚ ਸਕੂਲ ਬਣਾ ਦਿਓ। ਪਿਆਰ ਨਹੀਂ ਉਸ ਦੇ ਨਾਲ ਕਰਦੇ ਕਿ ਬੈਂਕ ਵਿਚ ਜਮ੍ਹਾਂ ਕਰ ਦਿਓ।

***ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ॥
ਗੁਰਿ ਕਹਿਆ ਇਹ ਝੂਠੀ ਧੋਹੀ॥
ਪੰਨਾ – 1347***

ਮੇਰੇ ਗੁਰੂ ਨੇ ਦੱਸ ਦਿਤਾ ਕਿ ਇਹ ਝੂਠੀ ਹੈ ਇਸ ਦੇ ਨਾਲ ਨਾ ਪਿਆਰ ਪਾਈਂ। ਨੇੜੇ ਹੀ ਨਹੀਂ ਆਉਣ ਦਿੰਦੇ। ਭਗਤ ਰਵਿਦਾਸ ਜੀ ਕਬੀਰ ਸਾਹਿਬ ਦੇ ਗੁਰ ਭਾਈ ਸੀ। ਇਕ ਸੇਵਕ ਸੀ ਕਬੀਰ ਜੀ ਦਾ ਤੇ ਉਹ ਰਵਿਦਾਸ ਜੀ ਦੇ ਦਰਸ਼ਨ ਨਹੀਂ ਸੀ ਕਰਿਆ ਕਰਦਾ ਤਾਂ ਉਸ ਵੇਲੇ ਕਬੀਰ ਸਾਹਿਬ ਕਹਿਣ ਲੱਗੇ, "ਖਾਨ ਸਾਹਿਬ! ਤੁਸੀਂ ਭਗਤ ਰਵਿਦਾਸ ਜੀ ਦੇ ਨਹੀਂ ਕਦੇ ਗਏ?"

ਕਹਿੰਦਾ, "ਨਾ ਮਹਾਰਾਜ! ਮੈਂ ਤਾਂ ਗਿਆ ਨਹੀਂ ਕਦੇ।"

ਕਹਿੰਦੇ, "ਦੇਖੋ! ਸਾਡੇ ਗੁਰ ਭਾਈ ਨੇ, ਤੁਸੀਂ ਜਾਇਓ। ਬੜੇ ਚੰਗੇ ਨੇ, ਪਹੁੰਚੇ ਹੋਏ ਨੇ, ਪ੍ਰਮੇਸ਼ਰ ਦਾ ਰੂਪ ਨੇ ਉਹ ਤਾਂ।"

ਸੋ ਚੱਲਣ ਲੱਗਿਆ। ਹੁਣ ਸੰਤਾਂ ਕੋਲ ਜਾਣਾ ਹੈ। ਕਹਿੰਦੇ ਜੇ ਸੰਤਾਂ ਕੋਲ ਜਾਣਾ ਹੋਵੇ ਤਾਂ ਖਾਲੀ ਹੱਥ ਨਾ ਜਾਵੇ। ਜੇ ਖਾਲੀ ਹੱਥ ਜਾਂਦਾ ਹੈ ਤਾਂ ਖਾਲੀ ਹੱਥ ਮੁੜ ਆਉਂਦਾ ਹੈ। ਕੁਝ ਸ਼ਰਧਾ, ਕੋਈ ਨਾ ਕੋਈ ਚੀਜ਼ ਲੈ ਕੇ ਜਾਣੀ ਚਾਹੀਦੀ ਹੈ, ਚਾਹੇ ਫੁੱਲ ਹੀ ਲੈ ਜਾਵੇ, ਚਾਹੇ ਦਾਤਣ ਹੀ ਲੈ ਜਾਵੇ। ਉਸ ਦੀ ਸ਼ਰਧਾ ਨਾਪੀ ਜਾਂਦੀ ਹੈ ਇਸ ਚੀਜ਼ ਤੋਂ। ਸੋ ਇਸ ਦੇ ਘਰ ਇਕ ਹੀਰਾ ਪਿਆ ਸੀ ਬਹੁਤ ਕੀਮਤੀ ਕਿ ਮੇਰੇ ਗੁਰਦੇਵ ਕਹਿੰਦੇ ਨੇ ਤਾਂ ਕਿਉਂ ਨਾ ਮੈਂ ਹੀਰਾ ਉਨ੍ਹਾਂ ਦੀ ਭੇਟਾ ਕਰਾਂ। ਸੋ ਹੀਰਾ ਲੈ ਕੇ ਚਲਿਆ ਗਿਆ ਤੇ ਜਾ ਕੇ ਰਵਿਦਾਸ ਜੀ ਦੀ ਭੇਟਾ ਕਰ ਦਿੱਤਾ। ਆਪ ਨੇ ਗੌਲਿਆ ਹੀ ਨਾ (ਧਿਆਨ ਹੀ ਨਾ ਦਿਤਾ) ਉਸ ਨੂੰ ਖਿਆਲ ਆਇਆ ਕਿ ਇਨ੍ਹਾਂ ਨੂੰ ਪਤਾ ਨਹੀਂ ਕਿ ਇਹ ਹੀਰਾ ਬੜਾ ਕੀਮਤੀ ਹੈ ਤੇ ਇਹ ਸਮਝਦੇ ਨੇ ਕਿ ਸ਼ਾਇਦ ਇਹ ਐਵੇ ਹੀ ਕੋਈ ਕੱਚ ਦਾ ਟੁਕੜਾ ਰੱਖ ਦਿਤਾ।

ਕਹਿੰਦਾ, "ਭਗਤ ਜੀ! ਇਹ ਹੀਰਾ ਹੈ, ਹਜ਼ਾਰਾਂ ਰੁਪਏ ਦਾ, ਬਹੁਤ ਕੀਮਤੀ ਹੈ। ਸਾਡੇ ਖਾਨਦਾਨ ਵਿਚ ਸਾਂਭ ਕੇ ਰੱਖਿਆ ਹੋਇਆ ਸੀ।"

ਕਹਿੰਦੇ, "ਅੱਛਾ! ਬਹੁਤ ਕੀਮਤੀ ਹੈ?"

ਕਹਿੰਦਾ, "ਹਾਂ ਮਹਾਰਾਜ! ਉਨ੍ਹਾਂ ਨੇ ਫੇਰ ਕੋਈ ਧਿਆਨ ਨਾ ਦਿੱਤਾ। ਜਦੋਂ 5-7 ਵਾਰੀ ਕਿਹਾ ਤਾਂ ਉਨ੍ਹਾਂ ਨੇ ਜਿਥੇ ਜੁੱਤੀਆਂ ਦੇ, ਚਮੜੇ ਦੇ ਪੱਚਰ ਚੁੱਕ ਕੇ ਸੁਟਿਆ ਕਰਦੇ ਸੀ ਟੋਏ ਵਿਚ, ਉਸ ਦੇ ਵਿਚ ਪੱਚਰਾਂ ਦੇ ਨਾਲ ਹੀ ਸੁੱਟ ਦਿਤਾ। ਉਹ ਆਥਣ ਵੇਲੇ ਸਾਰੇ ਪੱਚਰ ਕੱਢ ਕੇ ਬਾਹਰ ਸੁੱਟ ਦਿੰਦੇ ਸੀ। ਇਸ ਦਾ ਮਨ ਬੜਾ ਉਦਾਸ ਹੋਇਆ ਕੋਈ ਬਚਨ ਨਾ ਕਰਿਆ, ਨਮਸ਼ਕਾਰ ਕਰਕੇ ਮੁੜ ਆਇਆ। ਕਬੀਰ ਸਾਹਿਬ ਕੋਲ ਪਹੁੰਚ ਗਿਆ।

ਕਬੀਰ ਸਾਹਿਬ ਕਹਿੰਦੇ, "ਖਾਨ ਜੀ! ਸੰਤਾਂ ਦੇ ਦਰਸ਼ਨ ਕਰਕੇ ਤਾਂ ਚਿੱਤ ਖੁਸ਼ ਹੋਇਆ ਕਰਦੈ, ਤੁਸੀਂ ਮੁਰਝਾ ਕਿਉਂ ਗਏ? ਅਸਲੀ ਗੱਲ ਦੱਸੋ।"

"ਮਹਾਰਾਜ! ਮੈਂ ਹੀਰਾ ਭੇਟ ਕਰਿਆ, ਬਹੁਤ ਕੀਮਤੀ।"

"ਫੇਰ।"

"ਉਨ੍ਹਾਂ ਨੇ ਪੱਚਰਾਂ ਵਿਚ ਸੁੱਟ ਦਿੱਤਾ ਜਿਥੇ ਚਮੜੇ ਦੀਆਂ ਪੱਚਰਾਂ ਕੱਟ ਕੇ ਸੁੱਟਦੇ ਨੇ।"

"ਤੁਸੀਂ ਦੱਸ ਦੇਣਾ ਸੀ।"

"ਮਹਾਰਾਜ! ਮੈਂ ਬੜਾ ਦੱਸਿਆ।"

ਫੇਰ?"

"ਮਹਾਰਾਜ! ਉਹ ਤਾਂ ਕੱਲ੍ਹ ਨੂੰ ਸੁੱਟ ਦੇਣਗੇ, ਪਤਾ ਨਹੀਂ ਕਿਸ ਦੇ ਹੱਥ ਲੱਗੇ। ਜੇ ਆਪਾਂ ਨੂੰ ਵਾਪਸ ਮਿਲ ਜਾਵੇ ਤਾਂ

ਚੰਗਾ ਹੈ।"

"ਚੱਲ! ਮੈਂ ਚਲਦਾ ਹਾਂ, ਤੂੰ ਤਾਂ ਸੰਗਦੇ ਨੇ ਕੁਝ ਕਹਿਣਾ ਨਹੀਂ।"

ਕਬੀਰ ਸਾਹਿਬ ਨਾਲ ਲੈ ਕੇ ਆ ਗਏ। ਦੋਏ ਮਿਲੇ, ਬੜਾ ਪਿਆਰ ਕਰਿਆ। ਉਹ ਕਹਿਣ ਤੁਸੀਂ ਸਿਰ੍ਹਾਣੇ ਵੱਲ ਬੈਠੋ, ਉਹ ਕਹਿਣ ਤੁਸੀਂ ਬੈਠੋ। ਅਖੀਰ ਕਬੀਰ ਸਾਹਿਬ ਨੂੰ ਬਿਠਾਇਆ ਗੱਦੀ ਤੇ, ਆਪ ਹੇਠਾਂ ਉਤਰ ਕੇ ਬਹਿ ਗਏ।

ਕਹਿੰਦੇ, "ਰਵਿਦਾਸ ਜੀ! ਇਹ ਖਾਨ ਸਾਹਿਬ ਭੇਜੇ ਸੀ ਤੁਹਾਡੇ ਕੋਲ।"

"ਹਾਂ! ਆਏ ਸੀ, ਬੜੇ ਗੁਰਮੁਖ ਬੰਦੇ ਨੇ।"

"ਇਨ੍ਹਾਂ ਨੇ ਹੀਰਾ ਭੇਟਾ ਕਰਿਆ ਸੀ?"

"ਹਾਂ! ਕਰਿਆ ਸੀ।"

"ਬਹੁਤ ਕੀਮਤੀ ਹੈ।"

ਕਹਿੰਦੇ, "ਹਾਂ! ਇਨ੍ਹਾਂ ਨੇ ਦੱਸਿਆ ਸੀ।"

"ਫੇਰ ਜੇ ਤੁਹਾਨੂੰ ਲੋੜ ਨਹੀਂ ਹੈ ਤਾਂ ਇਨ੍ਹਾਂ ਨੂੰ ਵਾਪਸ ਕਰ ਦਿਓ। ਤੁਸੀਂ ਤਾਂ ਸੁੱਟ ਹੀ ਦੇਣਾ ਹੈ।"

"ਕਿੱਥੇ ਸੁਟਿਆ ਸੀ ਪ੍ਰੇਮੀਆ?"

"ਆਹ ਪੱਚਰਾਂ ਵਿਚ ਸੁਟਿਆ ਸੀ।"

"ਕੱਢ ਲੈ ਆਪਣਾ ਹੀਰਾ।"

ਜਦੋਂ ਪੱਚਰਾਂ ਉਤੋਂ ਚੁਕੀਆਂ ਚਮੜੇ ਦੀਆਂ ਹੇਠਾਂ ਕੀ ਦੇਖਦਾ ਹੈ, ਹੀਰਿਆਂ ਨਾਲ ਭਰਿਆ ਪਿਆ ਹੈ ਟੋਆ। ਬਾਹਰ ਕੱਢ ਲਿਆ ਉਂਜਲ ਭਰ ਕੇ। ਇਸ ਦਾ ਹੀਰਾ ਨਿੱਕਾ ਜਿਹਾ ਸਾਰਿਆਂ ਨਾਲੋਂ ਤੇ ਬਾਕੀ ਵੱਡੇ-ਵੱਡੇ ਪਏ ਨੇ। ਸ਼ਰਮਿੰਦਾ ਹੋ ਗਿਆ ਬਹੁਤ ਕਿ ਮੈਂ ਇਕ ਨਿੱਕਾ ਜਿਹਾ ਹੀਰਾ ਦੇ ਕੇ ਸੰਤਾਂ ਤੇ ਅਹਿਸਾਨ ਕਰਿਆ ਹੈ ਤੇ ਇਹ ਤਾਂ ਮਾਲਕ ਨੇ, ਇਨ੍ਹਾਂ ਕੋਲ ਕਿੱਡੇ-ਕਿੱਡੇ ਹੀਰੇ ਪਏ ਨੇ।

ਕਹਿਣ ਲੱਗੇ, "ਪ੍ਰੇਮੀਆਂ! ਤੂੰ ਕਬੀਰ ਸਾਹਿਬ ਦੀ ਸੰਗਤ ਕਰਦਾ ਹੈਂ ਤੈਨੂੰ ਦੱਸਿਆ ਨਹੀਂ ਕਿ ਹੀਰਾ ਵੱਡਾ ਕਿਹੜਾ ਹੁੰਦਾ ਹੈ। ਸੰਤਾਂ ਕੋਲ ਤਾਂ ਉਹ ਹੀਰਾ ਹੈ ਜੇ ਇਕ ਨਿਗ੍ਹਾ ਕਰ ਦੇਣ, ਤਾਂ ਸਾਰੀ ਧਰਤੀ ਹੀਰਿਆਂ ਦੀ ਕਰ ਦੇਣ।"

***ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥***
***ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥***

***ਪੰਨਾ - 1377***

ਕਹਿੰਦੇ, "ਉਹ ਤਾਂ ਦੋਜ਼ਕਾਂ ਨੂੰ ਜਾਣਗੇ।"

ਸੋ ਸੰਤ ਨਹੀਂ ਇਸ ਦੇ ਨਾਲ ਬਣਾਉਂਦੇ -

***ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ॥***
***ਗੁਰਿ ਕਹਿਆ ਇਹ ਝੂਠੀ ਧੋਹੀ॥***
***ਪੰਨਾ - 1347***

ਇਹ ਧੋਖਾ ਦੇਣ ਵਾਲੀ ਹੈ।

***ਮੁਖਿ ਮੀਠੀ ਖਾਇ ਕਉਰਾਇ॥***
***ਪੰਨਾ - 1347***

ਜਦੋਂ ਇਸ ਨੂੰ ਖਾਂਦੇ ਹਾਂ ਫੇਰ ਕੌੜੀ ਹੋ ਜਾਂਦੀ ਹੈ। ਜਦੋਂ ਆ ਜਾਂਦੀ ਹੈ ਫੇਰ ਚਿੰਤਾ ਲਗ ਜਾਂਦੀ ਹੈ ਕਿ ਮੁੰਡੇ ਨੂੰ ਨਾ ਪਤਾ ਲੱਗ ਜਾਵੇ, ਘਰਵਾਲੀ ਨੂੰ ਨਾ ਪਤਾ ਲੱਗ ਜਾਵੇ, ਇਸ ਬੈਂਕ ਦੇ ਖਾਤੇ ਦਾ ਨਾਂ ਪਤਾ ਲੱਗ ਜਾਵੇ। ਫੇਰ ਘਰ ਵਾਲੇ ਕਹਿੰਦੇ, ਬੁੜ੍ਹੇ ਦਾ ਗਲ ਘੋਟੋ ਛੇਤੀ। ਇਹ ਮਰਦਾ ਹੀ ਨਹੀਂ ਕਾਲੇ ਕਾਂ ਖਾ ਕੇ ਜੰਮਿਆ ਹੈ। ਇਹ ਦਿੰਦਾ ਹੀ ਨਹੀਂ, ਕਹਿੰਦੇ ਬਾਪੂ ਸਾਡੇ ਨਾਉਂ ਕਰਾ ਦੇ ਕੁਝ, ਅਸੀਂ ਹੀ ਮਰਾਂਗੇ? ਤੂੰ ਤਾਂ ਮਰਨਾ ਹੀ ਨਹੀਂ। ਜਦੋਂ ਨਾਉਂ ਕਰਾਉਂਦਾ ਹੈ ਤਾਂ ਰੋਟੀ ਉਹ ਦੇਣ ਤੋਂ ਵੀ ਹਟ ਜਾਂਦੇ ਨੇ। ਕਹਿੰਦੇ ਐਂ ਝਗੜਦੇ ਨੇ, ਕੌੜੀ ਹੋ ਜਾਂਦੀ ਹੈ -

***ਮੁਖਿ ਮੀਠੀ ਖਾਈ ਕਉਰਾਇ॥***
***ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ॥***
***ਲੋਭ ਮੋਹ ਸਿਉ ਗਈ ਵਿਖੋਟਿ॥***
***ਪੰਨਾ - 1347***

ਖੋਟਾ ਹੋ ਜਾਂਦਾ ਹੈ ਲੋਭ ਤੇ ਮੋਹ ਵਿਚ ਆ ਕੇ। ਲੋਭ ਛੋਟਾ ਵੀ ਤੇ ਵੱਡਾ ਵੀ ਇਕੋ ਜਿਹਾ ਹੁੰਦਾ ਹੈ। ਇਕ ਵਾਰੀ ਇਕ ਲੋਭੀ ਪ੍ਰੇਮੀ ਸੀ ਸੰਤਾਂ ਕੋਲ ਚਲਿਆ ਗਿਆ।

ਸੰਤ ਕਹਿੰਦੇ, "ਪ੍ਰੇਮੀਆ! ਪ੍ਰਸ਼ਾਦਾ ਛਕਣਾ ਹੈ?"

ਕਹਿੰਦਾ, "ਹਾਂ ਜੀ!"

ਕਹਿੰਦੇ, "ਆਉਣ ਵਾਲਾ ਹੈ ਆਪਣਾ ਪ੍ਰਸ਼ਾਦਾ। ਬੈਠ ਤੂੰ ਹੁਣੇ ਆ ਜਾਂਦਾ ਹੈ।"

ਇੰਨੇ ਨੂੰ ਇਕ ਪ੍ਰੇਮੀ ਆਇਆ। ਉਸ ਨੇ 6 ਪਰਾਂਠੇ ਲੈ ਆਂਦੇ, ਨਾਲ ਦਾਲ-ਸਬਜ਼ੀ ਲੈ ਆਇਆ।

ਸੰਤ ਕਹਿੰਦੇ, "ਲੈ ਭਾਈ ਪ੍ਰੇਮੀਆ! ਉਥੇ ਰੱਖ ਦੇਹ।"

ਉਥੇ ਰੱਖ ਦਿੱਤਾ।

ਸੰਤ ਕਹਿੰਦੇ, "ਐਸ ਤਰ੍ਹਾਂ ਕਰੋ, ਹੁਣ ਆਪਾਂ ਇਸ਼ਨਾਨ ਕਰ ਲਈਏ, ਚੱਲ ਕੇ। ਫੇਰ ਆ ਕੇ ਅਰਾਮ ਨਾਲ ਛਕਾਂਗੇ।"

ਕਹਿੰਦਾ, "ਮੈਂ ਤਾਂ ਜੀ ਪਹਿਲਾਂ ਹੀ ਘਰੋਂ ਕਰਕੇ ਹੀ ਤੁਰਿਆ ਸੀ।"

ਸੰਤ ਕਹਿੰਦੇ, "ਚੰਗਾ! ਫੇਰ ਅਸੀਂ ਇਸ਼ਨਾਨ ਕਰ ਆਈਏ, ਤੂੰ ਇਥੇ ਬੈਠ ਕੇ ਆਹ ਪ੍ਰਸ਼ਾਦੇ ਦਾ ਧਿਆਨ ਰੱਖੀਂ।"

ਕਹਿੰਦਾ,"ਜੀ! ਪੂਰਾ ਧਿਆਨ ਰਖਾਂਗਾ, ਫਿਕਰ ਨਾ

ਭਗਤ ਕਬੀਰ ਜੀ

ਕਰੋ।"

ਮਨ 'ਚ ਲੋਭ ਆ ਗਿਆ, ਲਾਲਚ ਛੋਟੀ ਚੀਜ਼ ਦਾ ਵੀ, ਲਾਲਚ ਵੱਡੀ ਦਾ ਵੀ, ਨਿੱਕੀ ਤੋਂ ਨਿੱਕੀ ਚੀਜ਼ ਦਾ ਵੀ ਲਾਲਚ ਹੋ ਸਕਦਾ ਹੈ, ਲਾਲਚ ਇਕ ਆਦਤ ਹੁੰਦੀ ਹੈ। ਮਹਾਰਾਜ ਕਹਿੰਦੇ, ਲਾਲਚੀ ਬੰਦੇ ਦਾ ਵਿਸਾਹ ਨਾ ਕਰੀਂ -

***ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥***
***ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥***

***ਪੰਨਾ - 1417***

ਜਿਥੇ ਹੱਥ ਨਾ ਪਵੈ ਲੋਭ ਉਥੇ ਸੁਟਦਾ ਹੈ। ਇਸ ਨੇ ਦੇਖਿਆ ਕਿ ਸੰਤ ਤਾਂ ਨਹਾ ਰਹੇ ਨੇ ਨਦੀ 'ਚ ਤੇ ਸਮਾਂ ਲਾਉਣਗੇ। ਆਪਾਂ ਕਿਉਂ ਨਾ ਦੇਖੀਏ ਕਿ ਕੀ ਬਣਾਇਆ ਹੈ। ਜਦੋਂ ਦੇਖਿਆ ਕਿ ਪਰੋਂਠੇ ਵਧੀਆ। ਸੋਚਿਆ ਇਹ ਛੇ ਨੇ ਆਪਾਂ ਨੂੰ ਤਾਂ ਚਾਰ ਮਿਲਣੇ ਚਾਹੀਦੇ ਨੇ ਸੰਤਾਂ ਨੇ ਕਿਹੜਾ ਗਿਣੇ ਨੇ, ਚੁਪ ਕਰਕੇ ਦੋ ਖਾ ਲਓ। ਦੋ ਪਰੌਂਠੇ ਖਾ ਲਏ। ਸੰਤ ਆ ਗਏ। ਰੋਅਬ ਨਾਲ ਬਹਿ ਗਿਆ ਜਿਵੇਂ ਪਤਾ ਹੀ ਨਹੀਂ।

ਸੰਤ ਕਹਿੰਦੇ, "ਆ ਜਾ ਪ੍ਰੇਮੀਆਂ! ਪ੍ਰਸ਼ਾਦੇ ਛਕੀਏ।"

ਕਹਿੰਦਾ, "ਚਲੋ ਮਹਾਰਾਜ! ਛਕ ਲਓ।"

ਸੰਤਾਂ ਨੇ ਜਦੋਂ ਖੋਲ੍ਹਿਆ ਪੋਣਾ ਤਾਂ ਚਾਰ ਪ੍ਰਸ਼ਾਦੇ।

ਕਹਿੰਦੇ,"ਪ੍ਰੇਮੀਆ! ਅੱਗੇ ਛੇ ਆਉਂਦੇ ਹੁੰਦੇ ਨੇ ਤੇ ਇਹ ਚਾਰ ਨੇ, ਤੂੰ ਤਾਂ ਨਹੀਂ ਖਾਧੇ?"

ਕਹਿੰਦਾ, "ਨਾਂਹ ਮਹਾਰਾਜ ਮੈਂ ਕਿਥੇ ਖਾਣੇ ਸੀ? ਮੈਂ ਨਹੀਂ ਖਾਧੇ।"

ਕਹਿੰਦੇ, "ਨਾਂਹ, ਤੇਰਾ ਕਿਤੇ ਜੀਅ ਕਰ ਗਿਆ ਹੋਣੈ?"

ਕਹਿੰਦਾ, "ਨਾਂਹ-ਨਾਂਹ ਮਹਾਰਾਜ! ਮੈਂ ਇਹੋ ਜਿਹਾ ਬੰਦਾ ਨਹੀਂ ਹਾਂ ਕਿ ਤੁਹਾਡੇ ਪਰੌਂਠੇ ਹੀ ਖਾ ਲਵਾਂਗਾ ਚੋਰੀ। ਤੁਹਾਡਾ ਹੋਰ ਸਮਾਨ ਵੀ ਤਾਂ ਪਿਆ ਹੈ ਮੈਂ ਉਧਰ ਝਾਕਿਆ ਵੀ ਨਹੀਂ।"

ਸੰਤਾਂ ਨੇ ਦੋ ਉਸ ਨੂੰ ਦੇ ਦਿੱਤੇ ਤੇ ਦੋ ਆਪ ਲੈ ਲਏ। ਸੰਤਾਂ ਦੇ ਮਨ ਵਿਚ ਆਇਆ ਕਿ ਕੁਝ ਹੋਵੇ ਇਸ ਤੋਂ ਸੱਚ ਬੁਲਾ ਕੇ ਛੱਡਣਾ ਹੈ, ਲੋਭੀ ਬੰਦਾ ਹੈ ਇਹ।

ਸੰਤ ਕਹਿੰਦੇ, "ਕਿਥੇ ਜਾਣਾ ਹੈ?"

"ਸ਼ਹਿਰ ਵਿਚ।"

"ਅੱਗੇ ਤਾਂ ਨਦੀ ਪੈਂਦੀ ਹੈ।"

"ਜੀ! ਉਥੋਂ ਕਿਸੇ ਤਰ੍ਹਾਂ ਲੰਘ ਜਾਵਾਂਗੇ, ਕੋਈ ਕਿਸ਼ਤੀ ਹੋਏਗੀ, ਕੁਝ ਹੋਰ ਹੋਏਗਾ।"

"ਮੈਂ ਵੀ ਚਲਣਾ ਹੈ।" ਨਾਲ ਹੀ ਤੁਰ ਪਏ। ਅੱਗੇ ਗਏ ਤਾਂ ਨਦੀ ਛੱਲਾਂ ਮਾਰਦੀ ਹੈ। ਕਿਸ਼ਤੀ ਵਾਲੇ ਨੂੰ ਕਿਹਾ। ਉਹ ਕਹਿੰਦਾ, ਜੀ ਮੈਂ ਨਹੀਂ ਜਾਂਦਾ, ਕਿਸ਼ਤੀ ਉਲਟ ਜਾਏਗੀ।

ਸੰਤ ਕਹਿੰਦੇ, "ਆ ਜਾ! ਰਾਮ ਰਾਮ ਕਹਿ ਕੇ ਲੰਘਦੇ ਹਾਂ।" ਸੰਤ ਰਾਮ-ਰਾਮ ਕਹਿੰਦੇ ਨੇ, ਇਸ ਨੇ ਵੀ ਪੈਰ ਧਰ ਲਿਆ, ਲੰਘ ਗਿਆ ਨਦੀ ਤੋਂ।

ਕਹਿੰਦੇ, "ਦੇਖਿਆ! ਰਾਮ ਦੇ ਨਾਮ ਵਿਚ ਕਿੰਨੀ ਸ਼ਕਤੀ ਹੈ।"

"ਹਾਂ, ਮਹਾਰਾਜ!"

"ਹੁਣ ਤੂੰ ਉਸ ਰਾਮ ਨੂੰ ਹਾਜ਼ਰ-ਨਾਜ਼ਰ ਜਾਣ ਕੇ ਦੱਸ ਕਿ ਪਰੌਂਠੇ ਖਾਧੇ ਸੀ?"

"ਮਹਾਰਾਜ! ਪਰੌਂਠੇ? ਪਰੌਂਠੇ ਮੈਂ ਤਾਂ ਨਹੀਂ ਖਾਧੇ, ਤੁਹਾਨੂੰ ਵਹਿਮ ਹੋ ਗਿਆ ਮੇਰੇ ਤੇ, ਮੈਂ ਨਹੀਂ ਖਾਧੇ।"

ਅੱਗੇ ਚਲੇ ਗਏ, ਸ਼ੇਰ ਮਿਲ ਗਿਆ।

ਕਹਿੰਦਾ, "ਮਹਾਰਾਜ! ਇਹ ਤਾਂ ਖਾ ਜਾਏਗਾ।"

ਸੰਤ ਕਹਿੰਦੇ, "ਰਾਮ-ਰਾਮ ਕਰ।" ਰਾਮ ਰਾਮ ਕਰਦੇ ਲੰਘ ਗਏ। ਸੰਤਾਂ ਨੇ ਪਿਛੇ ਮੁੜ ਕੇ ਦੇਖਿਆ।

ਕਹਿੰਦੇ, "ਦੇਖਿਆ ਪ੍ਰੇਮੀਆਂ! ਪ੍ਰਮੇਸ਼ਰ ਦੇ ਨਾਮ ਦੀ ਸ਼ਕਤੀ?"

"ਹਾਂ ਮਹਾਰਾਜ! ਇਹ ਤਾਂ ਅਸੀਂ ਮੰਨਦੇ ਹਾਂ। ਮੈਂ ਤਾਂ ਪਹਿਲਾਂ ਹੀ ਮੰਨਦਾ ਹਾਂ।"

"ਹੁਣ ਦਸ ਦੇ, ਤੂੰ ਪਰੌਂਠੇ ਖਾਧੇ ਸੀ?"

ਕਹਿੰਦਾ, "ਮਹਾਰਾਜ! ਤੁਹਾਨੂੰ ਤਾਂ ਵਹਿਮ ਹੋ ਗਿਆ, ਰੋਟੀ ਤਾਂ ਕੀ ਮੈਂ ਤੁਹਾਡੇ ਕੋਲੋਂ ਖਾ ਲਈ।"

ਅਗੇ ਚਲੇ ਗਏ ਅੱਗ ਲੱਗੀ ਹੋਈ ਜੰਗਲ ਨੂੰ।

ਉਥੇ ਗਏ ਤਾਂ ਸੰਤ ਕਹਿੰਦੇ, "ਰਾਮ-ਰਾਮ ਕਹਿ ਕੇ ਆ ਜਾ, ਨਿਕਲ ਚੱਲੀਏ, ਕੁਝ ਨਹੀਂ ਹੁੰਦਾ।"

ਵਿਚੋਂ ਦੀ ਨਿਕਲ ਗਏ। ਜਦੋਂ ਸੰਤ ਮੁੜ ਕੇ ਪਿਛੇ ਦੇਖਣ ਲੱਗੇ, ਤਾਂ ਕਹਿੰਦਾ, "ਤੁਸੀਂ ਪਰੌਠਿਆਂ ਦੀ ਗੱਲ ਫੇਰ ਕਰਨ ਲੱਗੇ ਹੋ।"

"ਹਾਂ!"

"ਤੁਹਾਨੂੰ ਤਾਂ ਵਹਿਮ ਪੈ ਗਿਆ।"

ਅੱਗੇ ਕੁਝ ਦੇਖਿਆ ਸੰਤਾਂ ਨੇ ਤੇ ਕਹਿਣ ਲੱਗੇ, "ਪ੍ਰੇਮੀਆ! ਉਹ ਕੁਝ ਪਿਆ ਹੈ ਤੇ ਆਪਾਂ ਇਹ ਹਿੱਸੇ ਕਰਕੇ ਵੰਡਾਂਗੇ।"

ਖੋਲ੍ਹ ਕੇ ਦੇਖਿਆ ਤਾਂ ਸੋਨੇ ਦੀਆਂ ਮੋਹਰਾਂ ਦੀ ਭਰੀ ਹੋਈ ਥੈਲੀ। ਸੰਤ ਕਹਿੰਦੇ, "ਕੀ ਗਿਣਨੀ ਹੈ, ਉਜਲਾਂ ਨਾਲ ਲਾ ਲੈਂਦੇ ਹਾਂ ਢੇਰੀਆਂ।"

ਤਿੰਨ ਢੇਰੀਆਂ ਲਾ ਲਈਆਂ। ਕਹਿੰਦਾ, "ਮਹਾਰਾਜ! ਆਪਾਂ ਤਾਂ ਦੋ ਜਣੇ ਹਾਂ ਤੇ ਢੇਰੀਆਂ ਤਿੰਨ ਨੇ।"

ਕਹਿੰਦੇ, "ਆਹ ਤਾਂ ਤੇਰੀ, ਆਹ ਮੇਰੀ ਤੇ ਆਹ ਓਹਦੀ ਜਿਸਨੇ ਦੋ ਪਰੌਂਠੇ ਖਾਧੇ ਨੇ।"

ਕਹਿੰਦਾ, "ਉਹ ਤਾਂ ਮੈਂ ਹੀ ਖਾਧੇ ਸੀ। ਮੈਨੂੰ ਤਾਂ ਸੰਗ ਪੈ ਗਈ। ਮੈਂ ਦਸਦਾ ਹਾਂ ਮਹਾਰਾਜ! ਉਹ ਤਾਂ ਮੈਂ ਖਾਧੇ ਸੀ ਜਦੋਂ ਤੁਸੀਂ ਨਹਾਉਂਦੇ ਸੀ।"

ਕਹਿੰਦੇ, "ਤੂੰ ਤਾਂ ਤਿੰਨ ਵਾਰੀ ਕਿਹਾ ਕਿ ਤੂੰ ਖਾਧੇ ਨਹੀਂ।"

ਕਹਿੰਦਾ, "ਨਾ ਮਹਾਰਾਜ! ਮੈਂ ਹੁਣ ਸੱਚ ਕਹਿੰਦਾ ਹਾਂ, ਰੱਬ ਨੂੰ ਹਾਜਰ ਨਾਜਰ ਜਾਣ ਕੇ ਕਿ ਮੈਂ ਹੀ ਖਾਧੇ ਸੀ।"

ਸੋ ਮਹਾਰਾਜ ਕਹਿੰਦੇ, ਐਸੀ ਚੀਜ਼ ਹੈ ਇਹ -

*ਲੋਭ ਮੋਹ ਸਿਉ ਗਈ ਵਿਖੋਟਿ॥*
*ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ॥ ਪੰਨਾ - 1347*

ਕਹਿੰਦੇ ਰੱਬ ਨੇ, ਗੁਰੂ ਨੇ, ਬਚਾ ਲਿਆ ਸਾਨੂੰ ਇਨ੍ਹਾਂ ਗੱਲਾਂ ਤੋਂ ਇਕ ਘਰ ਨਹੀਂ ਗਾਲਿਆ ਇਸ ਨੇ ਬਹੁਤ ਘਰ ਗਾਲੇ ਨੇ -

*ਇਹ ਠਗਵਾਰੀ ਬਹੁਤੁ ਘਰ ਗਾਲੇ॥*
*ਹਮ ਗੁਰਿ ਰਾਖਿ ਲੀਏ ਕਿਰਪਾਲੇ॥*
*ਕਾਮ ਕ੍ਰੋਧ ਸਿਉ ਠਾਟੁ ਨ ਬਨਿਆ॥*
*ਗੁਰ ਉਪਦੇਸੁ ਮੋਹਿ ਕਾਨੀ ਸੁਨਿਆ॥*
*ਪੰਨਾ - 1347*

*ਜਹ ਦੇਖਉ ਤਹ ਮਹਾ ਚੰਡਾਲ॥*
*ਰਾਖਿ ਲੀਏ ਅਪੁਨੈ ਗੁਰਿ ਗੋਪਾਲ॥ ਪੰਨਾ - 1347*

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ ਸਾਰਾ ਸੰਸਾਰ ਇਸ ਮਾਇਆ ਦੀ ਗੁੱਝੀ ਅੱਗ ਦੇ ਵਿਚ ਜਲਦਾ ਹੈ, ਨਿਕਲ ਨਹੀਂ ਸਕਦਾ, ਇਹ ਐਸੀ ਚੀਜ਼ ਹੈ। ਇਹ ਤਾਂ ਐਂ ਸਮਝ ਲਓ ਕਿ ਸਾਰਾ ਸੰਸਾਰ ਖਾ ਹੀ ਲਿਆ। ਐਸਾ ਫੁਰਮਾਨ ਕਰਦੇ ਨੇ-

*ਧਾਰਨਾ - ਮਾਇਆ ਮੋਹਣੀ ਨੇ ਖਾ ਲਿਆ ਜਗ ਸਾਰਾ, ਗੁਰਮੁਖਾਂ ਦੇ ਨੇੜੇ ਨਾ ਆਵੇ -2, 2.*
*ਮੇਰੇ ਪਿਆਰੇ, ਗੁਰਮੁਖਾਂ ਦੇ ਨੇੜੇ ਨਾ ਆਵੇ -2, 2.*
*ਮਾਇਆ ਮੋਹਣੀ ਨੇ.................-2*

*ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥*
*ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ॥ ਪੰਨਾ - 643*

ਮਹਾਰਾਜ ਕਹਿੰਦੇ, ਮਨਮੁਖ ਤਾਂ ਸਾਰੇ ਹੀ ਇਸ ਨੇ ਖਾ ਲਏ। ਦਿਸਦੇ ਨੇ ਤੁਰਦੇ-ਫਿਰਦੇ ਪਰ ਮਾਇਆ ਦੇ ਖਾਧੇ ਹੋਏ ਨੇ। ਕਿੰਨੀ ਬੇ-ਅਮਨੀ ਸੰਸਾਰ ਵਿਚ ਹੈ, ਰਾਜ ਵਿਚ ਕਿੰਨੀ ਬੇ-ਅਮਨੀ ਹੈ, ਪੰਜਾਬ 'ਚ ਕਿੰਨੀ ਬੇ-ਅਮਨੀ ਹੈ। ਸਭ ਮਾਇਆ ਨੇ ਖਾ ਲਏ, ਸ਼ਾਸ਼ਕ ਵੀ ਖਾਏ, ਜਿਹੜੇ ਰਾਜ ਕਰ ਵਾਲੇ ਸੀ - ਕੁਰਸੀਆਂ ਨੇ ਖਾ ਲਏ। ਕਿੰਨੀ ਤਕਲੀਫ ਹੋ ਰਹੀ ਹੈ ਸਾਰੇ ਸੰਸਾਰ ਨੂੰ? ਪੁੱਛੋ ਉਨ੍ਹਾਂ ਮਾਵਾਂ ਨੂੰ ਜਿਨ੍ਹਾਂ ਦੇ ਬੱਚੇ ਮਾਰ ਦਿੱਤੇ ਜਾਂਦੇ ਨੇ। ਕਿੰਨੀ ਔਖ ਹੋ ਰਹੀ ਹੈ, ਸਾਰਾ ਮਾਇਆ ਦਾ ਫਸਾਦ ਪਾਇਆ ਹੋਇਆ ਹੈ, ਕੁਰਸੀਆਂ ਦਾ ਫਸਾਦ ਹੈ, ਸਾਧ ਸੰਗਤ ਜੀ!

ਕੌਣ ਉਭਦੇ ਨੇ?

*.................. ਜਿਨੀ ਸਚਿ ਨਾਮਿ ਚਿਤੁ ਲਾਇਆ॥ ਪੰਨਾ - 643*
*ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ॥ ਪੰਨਾ - 643*

ਕਹਿੰਦੇ, ਪਾਗਲ ਹੋ ਗਿਆ ਸੰਸਾਰ -

*ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ*
*ਸੁਖਦਾਤਾ ਮਨਿ ਨ ਵਸਾਇਆ॥*
*ਨਾਨਕ ਨਾਮੁ ਤਿਨਾ ਕਉ ਮਿਲਿਆ*
*ਜਿਨ ਕਉ ਧੁਰਿ ਲਿਖਿ ਪਾਇਆ॥ ਪੰਨਾ - 643*

ਤੇ ਮਹਾਰਾਜ ਨੇ ਤਾਂ ਬਾਣੀ ਦੇ ਅੰਦਰ ਇਸ ਨੂੰ ਬਹੁਤ ਗਲਤ ਖਿਤਾਬ ਦਿੱਤਾ ਹੈ, ਮਹਾਰਾਜ ਕਹਿੰਦੇ ਉਹ ਤਾਂ ਸਰਪਨੀ ਹੈ ਸਰਪਨੀ –

***ਸਰਪਨੀ ਤੇ ਊਪਰਿ ਨਹੀ ਬਲੀਆ॥ ਪੰਨਾ – 480***

ਇਸ ਤੋਂ ਕੋਈ ਵਧੇਰੇ ਬਲੀ ਪੁਰਸ਼ ਨਹੀਂ ਹੈ। ਆਹ ਜਿੰਨਾ ਸੰਸਾਰ ਹੈ ਸਿਵਾਏ ਗੁਰਮੁਖਾਂ ਤੋਂ ਬਾਕੀ ਨਹੀਂ ਇਹ ਕਿਸੇ ਨੂੰ ਛਡਦੀ, ਨਾ ਦੇਵੀਆਂ ਨੂੰ, ਨਾ ਦੇਵਤਿਆਂ ਨੂੰ, ਨਾ ਛੋਟਿਆਂ ਨੂੰ, ਨਾ ਵੱਡਿਆਂ ਨੂੰ –

***ਸਰਪਨੀ ਤੇ ਊਪਰਿ ਨਹੀ ਬਲੀਆ॥***
***ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥***
***ਪੰਨਾ – 480***

***ਤਪ ਕਰਤੇ ਤਪਸੀ ਭੂਲਾਏ॥ ਪੰਨਾ – 370***

ਕਹਿੰਦੇ ਤਪ ਕਰਦੇ ਹੋਏ ਤਪੱਸਵੀ ਵੀ ਭੁਲਾ ਦਿੱਤੇ। ਇਕ ਤਪੀਆ ਸੀ। ਇਕ ਕੋਈ ਪ੍ਰੇਮੀ ਆ ਕੇ ਉਨ੍ਹਾਂ ਦੀ ਸੇਵਾ ਕਰਨ ਲੱਗ ਗਿਆ ਕਿ ਬੜਾ ਤਪ ਕਰਦਾ ਹੈ ਇਹ ਤਾਂ ਸਮਾਧੀ ਲਾ ਕੇ ਹੀ ਰਖਦਾ ਹੈ। ਇਕ ਹੋਰ ਪ੍ਰੇਮੀ ਆਇਆ, ਇਹ ਪਹਿਰੇ ਤੇ ਬੈਠਾ ਸੀ ਤੇ ਉਸ ਨੇ ਪੰਜ ਮੋਹਰਾਂ ਮੱਥਾ ਟੇਕ ਦਿੱਤੀਆਂ। ਉਨ੍ਹਾਂ ਪੰਜਾਂ ਦਾ ਖੜਕਾ ਅੱਡ–ਅੱਡ ਹੋਇਆ, ਪਹਿਲੀ ਦੇ ਉਪਰ ਦੂਈ ਮਾਰੀ, ਤੀਜੀ ਮਾਰੀ, ਚੌਥੀ ਮਾਰੀ, ਪੰਜਵੀਂ ਮਾਰੀ। ਸੇਵਾਦਾਰ ਨੇ ਕਿਹਾ ਕਿ ਸੰਤ ਤਾਂ ਸਮਾਧੀ ਵਿਚ ਨੇ, ਇਕ ਆਪਾਂ ਜੇਬ 'ਚ ਪਾ ਲੈਂਦੇ ਹਾਂ, ਕੰਮ ਆਏਗੀ। ਸੰਤਾਂ ਦਾ ਸੇਵਕ ਉਸ ਨੇ ਸੋਚਿਆ ਇਨ੍ਹਾਂ ਨੂੰ ਕਿਹੜਾ ਪਤਾ ਹੈ ਤੇ ਉਸ ਨੇ ਜੇਬ 'ਚ ਪਾ ਲਈ – ਇਕ ਮੋਹਰ ਚੁੱਕ ਕੇ। ਜਦੋਂ ਸੰਤਾਂ ਨੇ ਨੇਤਰ ਖੋਲ੍ਹੇ ਦੇਖਿਆ ਤੇ ਜਦੋਂ ਗਿਣੀਆਂ ਤਾਂ ਚਾਰ ਸਨ।

ਸੰਤ ਕਹਿੰਦੇ, "ਪ੍ਰੇਮੀਆ! ਪੰਜ ਮੋਹਰਾਂ ਮੱਥਾ ਟੇਕੀਆਂ ਸਨ।"

ਕਹਿੰਦਾ, "ਤੁਸੀਂ ਤਾਂ ਅੱਖਾਂ ਬੰਦ ਕੀਤੀਆਂ ਹੋਈਆਂ ਸੀ ਮਹਾਰਾਜ।"

ਕਹਿੰਦੇ, "ਮੈਂ ਕੰਨ ਤਾਂ ਨਹੀਂ ਬੰਦ ਕੀਤੇ ਹੋਏ ਸੀ, ਮੈਨੂੰ ਕੰਨਾਂ ਨਾਲ ਸੁਣਿਆ ਸੀ ਖੜਕਾ ਉਨ੍ਹਾਂ ਦਾ।"

ਕਹਿੰਦਾ, "ਮਹਾਰਾਜ! ਫੇਰ ਤੁਹਾਡਾ ਧਿਆਨ ਇਸ ਦੇ ਵਿਚ ਹੀ ਸੀ, ਰੱਬ ਵਿਚ ਨਹੀਂ ਸੀ।"

ਮਹਾਰਾਜ ਕਹਿੰਦੇ, ਤਪ ਕਰਦੇ ਤਪਸੀਆਂ ਨੂੰ ਵੀ ਭੁਲਾ ਦਿੰਦੀ ਹੈ ਇਹ –

***ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ॥***
***ਪੰਨਾ – 370***

ਜਿਸ ਨੇ ਇਸ ਦੇ ਨਾਲ ਪਿਆਰ ਪਾ ਲਿਆ, ਕਹਿੰਦੇ ਉਹ ਖਾਧਾ ਗਿਆ ਸਮਝੋ –

***ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ॥ ਪੰਨਾ – 370***

ਕਹਿੰਦੇ ਜਿਹੜਾ ਇਸ ਨੂੰ ਸੁਖੀ ਰਖਦਾ ਹੈ ਖਰਚਦਾ ਨਹੀਂ ਹੈ, ਪ੍ਰਮੇਸ਼ਰ ਦੇ ਨਮਿਤ ਨਹੀਂ ਲਾਉਂਦਾ, ਕਹਿੰਦੇ ਉਸ ਨੂੰ ਫੇਰ ਬਹੁਤ ਡਰ ਪਿਆ ਰਹਿੰਦਾ ਹੈ, ਹਰ ਵਕਤ ਕਿ ਕੋਈ ਲੈ ਨਾ ਜਾਏ, ਆਮਦਨ ਕਰ ਵਾਲੇ ਨਾ ਛਾਪਾ ਮਾਰ ਦੇਣ, ਮੁੰਡਾ ਨਾ ਖੋਹ ਲਏ। ਮਹਾਰਾਜ ਕਹਿੰਦੇ, "ਛੋਟਿਆਂ–ਛੋਟਿਆਂ ਦੀ ਗੱਲ ਛੱਡੋ –

***ਮੁਨਿ ਜੋਗੀ ਸਾਸਤ੍ਰਿਗਿ ਕਹਾਵਤ ਸਭ ਕੀਨੇ ਬਸਿ ਅਪਨਹੀ॥ ਪੰਨਾ – 498***

ਮੁਨੀ, ਜੋਗੀ ਵੱਡੇ–ਵੱਡੇ ਪੰਡਤ, ਸ਼ਾਸਤ੍ਰੀ –

***ਤੀਨਿ ਦੇਵ ਅਰੁ ਕੋੜਿ ਤੇਤੀਸਾ ..........॥***

***ਪੰਨਾ – 498***

ਕਹਿੰਦੇ ਤਿੰਨ ਦੇਵਤੇ – ਬਰਮ੍ਹਾ, ਵਿਸ਼ਨੂੰ ਤੇ ਮਹੇਸ਼ ਤੇ 33 ਕਰੋੜ ਦੇਵਤਾ –

................ ***ਤਿਨ ਕੀ ਹੈਰਤ ਕਛੁ ਨ ਰਹੀ॥***
***ਪੰਨਾ – 498***

ਮਾਇਆ ਨੇ ਮੋਹ ਕੇ ਸੁੱਟ ਦਿੱਤੇ ਸਾਰੇ –

***ਬਲਵੰਤਿ ਬਿਆਪਿ ਰਹੀ ਸਭ ਮਹੀ॥ ਪੰਨਾ – 499***

ਕਹਿੰਦੇ ਬਰਮਾ, ਵਿਸ਼ਨੂੰ, ਮਹੇਸ਼ ਤਿੰਨ ਵੱਡੇ ਦੇਵਤੇ ਨੇ ਕਹਿੰਦੇ ਤਿੰਨਾਂ ਨੂੰ ਖਾ ਗਈ ਮਾਇਆ। ਕਿਵੇਂ ਖਾ ਗਈ? ਭਾਈ ਗੁਰਦਾਸ ਜੀ ਲਿਖਦੇ ਨੇ ਕਿ –

***ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ॥ ਭਾਈ ਗੁਰਦਾਸ ਜੀ ਵਾਰ 12/7***

ਚਾਰ ਵੇਦ – ਜਿਸ ਨੂੰ ਈਸ਼ਵਰੀ ਬਾਣੀ ਕਹਿੰਦੇ ਨੇ। ਉਸ ਦੀ ਵਿਆਖਿਆ ਕਰਦਾ ਹੈ ਤੇ ਚਤਰ ਮੁਖੀ ਕਹਾਉਂਦਾ ਹੈ ਭਾਵ ਚਾਰ ਮੂੰਹ ਨੇ ਉਸ ਦੇ। ਉਸ ਦੀ ਲੜਕੀ ਦਾ ਨਾਉਂ ਸਰਸਵਤੀ ਸੀ।

***ਲੋਕਾਂ ਨੋ ਸਮਝਾਇਦਾ ਦੇਖ ਸੁਰਸਤੀ ਰੂਪ ਲੁਭਾਣਾ॥ ਭਾਈ ਗੁਰਦਾਸ ਜੀ ਵਾਰ 12/7***

ਸਾਹਮਣੇ ਆ ਕੇ ਸਰਸਵਤੀ ਬਹਿ ਗਈ, ਐਸੀ ਕਾਮ–ਦ੍ਰਿਸ਼ਟੀ ਉਸ ਦੇ ਅੰਦਰ ਪੈਦਾ ਹੋਈ (ਬਰ੍ਹਮਾ ਦੇ) ਕਿ ਲੜਕੀ ਵੱਲ ਝਾਕੀ ਹੀ ਜਾਂਦਾ ਹੈ ਬੁਰੀ ਨਜ਼ਰ ਨਾਲ। ਦੁਨੀਆਂ ਨੂੰ ਰਚਣ ਵਾਲੇ ਦੇਵਤੇ ਦੀ ਗੱਲ ਹੈ – ਮਾੜੇ ਧੀੜੇ ਦੀ ਨਹੀਂ

ਕਰਦਾ। ਲੜਕੀ ਨੇ ਦੇਖ ਲਿਆ ਕਿ ਮੇਰੇ ਵੱਲ ਨਿਗ੍ਹਾ ਬਹੁਤ ਬੁਰੀ ਹੈ ਇਸ ਦੀ, ਉਹ ਪਾਸੇ ਹੋ ਗਈ। ਉਹ ਓਧਰਲੇ ਸਿਰ ਨਾਲ ਦੇਖਣ ਲੱਗ ਗਿਆ। ਦੂਜੇ ਪਾਸੇ ਹੋ ਗਈ ਉਹ ਓਧਰ ਦੇਖਣ ਲੱਗ ਗਿਆ। ਪਿਛਲੇ ਪਾਸੇ ਹੋ ਗਈ ਉਹ ਓਧਰ ਦੇਖਣ ਲੱਗ ਗਿਆ। ਅਖੀਰ ਉਹ ਆਪਣੀ ਸ਼ਕਤੀ ਨਾਲ ਉਡ ਚਲੀ ਇਸ ਨੇ ਪੰਜਵਾਂ ਸਿਰ ਲਾ ਲਿਆ। ਸ਼ਿਵ ਜੀ ਬੈਠੇ ਸੀ ਕੋਲ, ਉਨ੍ਹਾਂ ਨੇ ਕਿਹਾ ਕਿ ਇਹ ਕਿੱਡਾ ਬੇਅਣਖ ਹੋਇਆ ਹੈ, ਸਾਰੇ ਦੇਵਤੇ ਬੈਠੇ ਨੇ ਆਪਣੀ ਲੜਕੀ ਤੇ ਮੋਹਿਤ ਹੋਇਆ ਹੈ। ਉਨ੍ਹਾਂ ਨੇ ਤ੍ਰਿਸ਼ੂਲ ਲੈ ਕੇ ਸਿਰ ਵੱਢ ਦਿਤਾ। ਉਨ੍ਹਾਂ ਦੇ ਹੱਥ ਨਾਲ ਸਿਰ ਚਿੰਬੜ ਗਿਆ –

ਸੋ ਮਹਾਰਾਜ ਕਹਿੰਦੇ ਕਿ ਦੇਖੋ! ਐਡਾ ਵੱਡਾ ਦੇਵਤਾ –

***ਤੀਨਿ ਦੇਵ ਅਰੁ ਕੋੜਿ ਤੇਤੀਸਾ ............॥***

***ਪੰਨਾ – 498***

ਵਿਸ਼ਨੂੰ ਜੀ ਸਾਰਿਆਂ ਤੋਂ ਵੱਡੇ ਦੇਵਤੇ ਨੇ। ਇਕ ਵਾਰੀ ਪਾਰਬਤੀ ਹਾਰ-ਸ਼ਿੰਗਾਰ ਲਾ ਕੇ ਬੈਠੀ ਹੈ ਤੇ ਜਲੰਧਰ ਇਕ ਦੈਂਤ ਹੋਇਆ ਹੈ। ਉਸ ਵੇਲੇ ਉਸ ਦੇ ਮੁਕਾਬਲੇ ਦੇ ਦੇਵਤੇ ਵੀ ਨਹੀਂ ਸੀ ਤੇ ਉਸ ਵੇਲੇ ਸ਼ਿਵ ਜੀ ਨੂੰ ਕਹਿਣ ਲੱਗਿਆ–

***ਕਹਿ ਸ਼ਿਵ ਨਾਰ ਸ਼ਿੰਗਾਰ ਕੈ ਮਮ ਗ੍ਰਹਿ ਦੇਇ ਬਿਠਾਇ॥***

ਕਹਿੰਦਾ, "ਤੇਰੀ ਨਾਰੀ ਨੇ ਸ਼ਿੰਗਾਰ ਲਾਏ ਹੋਏ ਨੇ ਸ਼ਿਵ। ਮੇਰੇ ਘਰ ਭੇਜ ਦੇ ਇਸ ਨੂੰ ਅੱਜ।"

***ਨਾ ਤ੍ਰਿਸ਼ੂਲ ਸੰਭਾਲ ਕੈ ਸੰਗਿ ਲਰੋ ਮੋਹਿ ਆਇ॥***

ਕਹਿੰਦਾ, "ਨਹੀਂ ਤਾਂ ਤ੍ਰਿਸ਼ੂਲ ਚੁੱਕ ਲੈ ਤੇ ਮੇਰੇ ਨਾਲ ਲੜਾਈ ਕਰ।" ਉਸ ਨੇ ਵਿਸ਼ਨੂੰ ਜੀ ਨੂੰ ਕਿਹਾ ਕਿ ਇਹ ਤਾਂ ਬਹੁਤ ਤਕੜਾ ਹੈ, ਮੇਰਾ ਵਸ ਨਹੀਂ ਇਸ ਦੇ ਨਾਲ ਚਲਦਾ, ਤੁਸੀਂ ਕਰੋ ਕਿਰਪਾ ਮੇਰੀ ਮੱਦਦ ਕਰੋ। ਵਿਸ਼ਨੂੰ ਜੀ ਵੀ ਮੱਦਦ ਕਰਨ ਲੱਗੇ, ਉਹ ਕਿਸੇ ਦੀ ਵੀ ਪੇਸ਼ ਨਾ ਜਾਣ ਦੇਵੇ। ਵਿਸ਼ਨੂੰ ਜੀ ਨੇ ਅੰਤਰ-ਧਿਆਨ ਹੋ ਕੇ ਦੇਖਿਆ ਕਿ ਇਸ ਦੀ ਤਾਕਤ ਕਿਥੋਂ ਆਈ ਹੈ? ਉਸ ਦੀ ਜਿਹੜੀ ਇਸਤ੍ਰੀ ਸੀ ਉਹ ਪਤੀ ਬ੍ਰਤਾ ਸੀ। ਪਤੀ ਬ੍ਰਤਾ ਇਸਤਰੀਆਂ ਦੀ ਤਾਕਤ ਬਹੁਤ ਵੱਡੀ-ਵੱਡੀ ਗਿਣੀ ਗਈ ਹੈ। ਪਹਿਲਾਂ ਮੈਂ ਬੇਨਤੀ ਕਰੀ ਸੀ ਕਿ ਸਚਖੰਡ ਵਿਚੋਂ ਦਰਸ਼ਨ ਕਰਨ ਆ ਗਈ ਪਤੀ-ਬ੍ਰਤਾ ਦੇ ਬਲ ਕਰਕੇ।

ਸੋ ਵਿਸ਼ਨੂੰ ਨੇ ਸੋਚਿਆ ਕਿ ਜਦੋਂ ਤੱਕ ਉਸ ਦਾ ਸਤਿ ਨਹੀਂ ਟੁੱਟਦਾ ਉਨਾਂ ਚਿਰ ਨਹੀਂ ਇਸ ਨੇ ਹਾਰਨਾ। ਸੋ ਉਸ ਵੇਲੇ ਉਸ ਨੇ (ਵਿਸ਼ਨੂੰ ਨੇ) ਇਸ ਦਾ (ਜਲੰਧਰੀ ਦੈਂਤ ਦਾ) ਰੂਪ ਧਾਰ ਲਿਆ। ਇਸਤ੍ਰੀ ਦਾ ਨਾਉਂ ਸੀ ਬਿੰਦਰਾ। ਜਲੰਧਰੀ ਦਾ ਰੂਪ ਧਾਰ ਕੇ ਬਿੰਦਰਾ ਦੇ ਪਾਸ ਚਲਿਆ ਗਿਆ, ਜਾ ਕੇ ਗੱਲਾਂ-ਬਾਤਾਂ ਕਰਨ ਲੱਗ ਗਿਆ ਤੇ ਅਖੀਰ ਉਸ ਦਾ ਸਤ ਭੰਗ ਕਰ ਦਿੱਤਾ ਤੇ ਉਸ ਨੂੰ ਪਤਾ ਲੱਗ ਗਿਆ ਕਿ ਇਹ ਤਾਂ ਮੇਰੇ ਨਾਲ ਛਲ ਹੋਇਆ ਹੈ। ਉਸ ਨੇ ਉਸੇ ਵੇਲੇ ਸਰਾਪ ਦੇ ਦਿਤਾ ਕਿ ਜਾਹ! ਤੂੰ ਧਰਤੀ ਤੇ ਪੱਥਰ ਬਣ ਕੇ ਗਿਰ ਤੇ ਤੇਰੇ ਸਰੀਰ ਦੇ ਉਤੇ ਚਿੱਟੀ ਧਾਰੀ ਹੋਏਗੀ। ਜਿਸ ਨੂੰ ਸਾਲਗ੍ਰਾਮ ਕਹਿੰਦੇ ਨੇ –

ਉਸ ਵੇਲੇ ਗਿਰਦੇ-ਗਿਰਦੇ ਕਹਿੰਦਾ, "ਮੈਂ ਤਾਂ ਗਿਰਾਂਗਾ ਪਰ ਤੈਨੂੰ ਵੀ ਤੁਲਸੀ ਬਣਾਵਾਂਗਾ, ਵਿਆਹ ਮੇਰਾ ਤੇਰੇ ਨਾਲ ਹੀ ਕਰਿਆ ਕਰਨਗੇ ਲੋਕ।" ਮਹਾਰਾਜ ਕਹਿੰਦੇ ਐਂ ਭੁਲਦੇ ਨੇ।

ਤੇ ਹੁਣ ਸ਼ਿਵ ਜੀ ਦੀ ਵਾਰਤਾ ਸੁਣੋ, ਜਦੋਂ ਸਮੁੰਦਰ ਰਿੜਕਿਆ ਗਿਆ ਤਾਂ ਉਸ ਦੇ ਵਿਚੋਂ ਇਕ ਮੋਹਣੀ ਇਸਤ੍ਰੀ ਨਿਕਲੀ, ਉਸ ਨੂੰ ਦੇਖ ਕੇ ਸ਼ਿਵ ਜੀ ਲੁਭਾ ਗਿਆ। ਸੀ ਉਹ ਵਿਸ਼ਨੂੰ ਨੇ ਹੀ ਰੂਪ ਬਣਾਇਆ ਹੋਇਆ। ਮਗਰ-ਮਗਰ ਸ਼ਿਵ ਜੀ ਹੈ ਤੇ ਅੱਗੇ-ਅੱਗੇ ਵਿਸ਼ਨੂੰ (ਇਸਤ੍ਰੀ ਰੂਪ ਵਿਚ) ਨੱਠਿਆ ਜਾਂਦਾ ਹੈ। ਮਹਾਰਾਜ ਕਹਿੰਦੇ, ਹੋਰ ਕਿਸ ਦੀ ਗੱਲ ਕਰਨੀ ਹੈ ਪ੍ਰੇਮੀਓ! –

***ਤੀਨਿ ਦੇਵ ਅਰੁ ਕੋੜਿ ਤੇਤੀਸਾ***
***ਤਿਨ ਕੀ ਹੈਰਤ ਕਛੁ ਨ ਰਹੀ॥***
***ਪੰਨਾ – 498***

ਪਰ ਕਹਿੰਦੇ ਜੇ ਇਹ ਕਾਬੂ ਆਉਂਦੀ ਹੈ ਤਾਂ ਕੇਵਲ ਸੰਤਾਂ ਦੇ ਆਉਂਦੀ ਹੈ।

***ਧਾਰਨਾ– ਦਾਸੀ ਹੋ ਕੇ ਕਾਰ ਕਮਾਵੇ,***
***ਮਾਇਆ ਸਾਧੂਆਂ ਦੀ –2, 2.***
***ਮਾਇਆ ਸਾਧੂਆਂ ਦੀ –4, 2.***
***ਦਾਸੀ ਹੋ ਕੇ ਕਾਰ ਕਮਾਵੇ,............***
***–2.***

ਹੋਰ ਸਾਰਿਆਂ ਦੀ ਕਹਿੰਦੀ ਮੈਂ ਭੈਣ-ਭਾਣਜੀ ਲਗਦੀ ਹਾਂ ਪਰ ਮੈਂ ਚੇਰੀ ਓਹਦੀ ਹਾਂ ਜਿਸ ਨੇ ਮੈਨੂੰ ਬੰਨ੍ਹ ਲਿਆ। ਉਸ ਦੀ ਮੈਂ ਸੇਵਾ ਕਰਦੀ ਫਿਰਦੀ ਹਾਂ।

***ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ॥***
***ਚਰਣੀ ਲਾਗੈ ਤਾ ਮਹਲੁ ਪਾਵੈ॥***
***ਪੰਨਾ – 231***

ਉਸ ਦਾ ਛੁਟਕਾਰਾ ਹੀ ਨਹੀਂ ਹੁੰਦਾ ਤੇ ਉਸ ਦਾ ਉਧਾਰ ਹੀ ਨਹੀਂ ਹੁੰਦਾ ਜਦੋਂ ਤੱਕ ਸੰਤਾਂ ਦੇ ਚਰਨੀ ਨਹੀਂ ਲਗਦੀ –

***ਸਦ ਹੀ ਨਿਰਮਲੁ ਸਹਜਿ ਸਮਾਵੈ॥ ਪੰਨਾ – 231***
***ਨਾਨਕ ਹਰਿ ਨਾਮੁ ਜਿਨੀ ਆਰਾਧਿਆ***
***ਅਨਦਿਨੁ ਹਰਿ ਲਿਵ ਤਾਰ॥***

ਕੈਮਰੇ ਲੱਗੇ ਹੋਣਗੇ। ਉਨ੍ਹਾਂ ਦੀ ਕਾਰਗੁਜ਼ਾਰੀ ਗੁਪਤ ਰੂਪ ਵਿਚ ਹੀ ਆਪਣੇ ਹੀ ਕਮਰੇ ਅੰਦਰ ਪ੍ਰਾਪਤ ਹੁੰਦੀ ਰਹੇਗੀ। ਇਹ ਇਕ ਬਹੁਤ ਹੀ ਆਧੁਨਿਕ ਸਾਧਨ ਹੈ ਜਿਸਦਾ ਪੂਰਾ ਪੂਰਾ ਲਾਭ ਉਠਾਏ ਜਾਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਮੇਰੇ ਤਾਂ ਮਨ ਵਿਚ ਹਰ ਵਕਤ ਇਹ ਸਮਾਇਆ ਰਹਿੰਦਾ ਹੈ ਕਿ ਪੰਜਾਬ ਦੇ ਬੱਚੇ ਜੇ ਪੜ੍ਹਨਾ ਚਾਹੁੰਦੇ ਹਨ ਤਾਂ ਉਹ ਬਹੁਤ ਪੜ੍ਹ ਸਕਦੇ ਹਨ ਇਹ ਕਿਉਂ ਦੂਜੇ ਸੂਬਿਆਂ ਵਿਚ ਰੁਲਦੇ ਫਿਰਦੇ ਹਨ ਆਪਣੇ ਹੀ ਸੂਬੇ ਵਿਚੋਂ ਉਹ ਵਿਦਿਆ ਪ੍ਰਾਪਤ ਕਰਕੇ ਅਮਰੀਕਾ ਵਿਚ ਵੱਡੀਆਂ ਤਨਖਾਹਾਂ ਲੈ ਕੇ ਆਪਣੀ ਜੀਵਨ ਨਈਆ ਨੂੰ ਪਿਆਰ ਅਤੇ ਪੂਰਨ ਸ਼ਾਂਤੀ ਵਿਚ ਲੰਘਾਉਣ। ਪੰਜਾਬ ਦੇ ਬੱਚੇ ਜ਼ਮੀਨਾਂ ਗਹਿਣੇ ਧਰ ਕੇ 10-10 ਲੱਖ ਰੁਪਿਆ ਖਰਚ ਕੇ ਅਮਰੀਕਾ ਵਿਚ ਰੁਲਦੇ ਫਿਰਦੇ ਸੁਣੀਂਦੇ ਹਨ। ਟਰੱਕ ਕਲੀਨਰ ਜਾਂ ਫੈਕਟਰੀ ਵਰਕਰ ਜਾਂ ਹੋਰ ਕਈ ਨਖਿੱਧ ਜਿਹੀਆਂ ਨੌਕਰੀਆਂ ਹਾਸਲ ਕਰਨ ਲਈ ਤਰਲੋਮੱਛੀ ਹੋ ਰਹੇ ਹਨ। ਜਿਵੇਂ ਕਿ ਦੱਸਿਆ ਜਾਂਦਾ ਹੈ ਕਿ ਉਹ ਏਜੰਟਾਂ ਨੂੰ ਅੱਠ-ਅੱਠ ਲੱਖ ਰੁਪਿਆ ਦੇ ਕੇ ਅਮਰੀਕਾ ਵਿਚ ਪੈਰ ਰੱਖ ਲੈਂਦੇ ਹਨ ਅਤੇ ਰੁਲਦੇ ਫਿਰਦੇ ਹਨ। ਇਹ ਟੈਕਨੀਕਲ ਕੋਰਸ ਕਰਨ ਵਾਸਤੇ 8-10 ਲੱਖ ਰੁਪਏ ਖਰਚ ਕਰਨ ਦੀ ਲੋੜ ਨਹੀਂ। ਗਰੀਬ ਤੋਂ ਗਰੀਬ ਬੱਚਾ ਵੀ ਆਪਣੇ ਘਰੋਗੀ ਸਾਧਨਾਂ ਰਾਹੀਂ ਹੀ ਸਲਾਨਾ ਖਰਚੇ ਦੇ ਕੇ ਆਪਣੇ ਮਨ ਮੰਤਵ ਨੂੰ ਪ੍ਰਾਪਤ ਕਰ ਸਕਦਾ ਹੈ।

ਵਾਹਿਗੁਰੂ ਕਰੇ ਕਿ ਸਾਡੇ ਇਰਾਦਿਆਂ ਨੂੰ ਸਫਲ ਕਰੇ, ਫਲ ਲਾਵੇ ਅਤੇ ਸਾਡੇ ਵਲੋਂ ਇਨ੍ਹਾਂ ਬੱਚਿਆਂ ਲਈ ਕੁਝ ਸੇਵਾ ਹੋ ਸਕੇ।

✡ ✡ ✡ ✡ ✡ ✡ ✡ ✡ ✡ ✡

***ਚੇਅਰਮੈਨ***
***ਆਤਮ ਮਾਰਗ***

(ਪੰਨਾ 40 ਦੀ ਬਾਕੀ)

ਚਾਹੀਦਾ ਹੈ ਦੇਖਣਾ ਚਾਹੀਦਾ ਹੈ, ਸਾਧਨਾ ਕਰਦਿਆਂ ਜੋ ਵੀ ਅਨੁਭਵ ਹੋਣ ਉਨ੍ਹਾਂ ਨੂੰ ਵੇਦ ਸਾਸ਼ਤ੍ਰਾਂ ਦੇ ਗਿਆਨ ਵਿਚ ਹੀ ਵਿਚਾਰਨਾ ਚਾਹੀਦਾ ਹੈ। ਬਹੁਤ ਸਾਰੇ ਮਹਾਂਪੁਰਖ ਅਧਿਆਤਮਵਾਦ ਦੇ ਰਾਹ ਤੇ ਚੱਲ ਚੁਕੇ ਹਨ ਉਹ ਸਾਡੇ ਲਈ ਬਹੁਤ ਸਾਰਾ ਰਿਕਾਰਡ ਵੀ ਛੱਡ ਗਏ ਹਨ ਜਿਸਨੂੰ ਵਾਚ ਕੇ ਅਸੀਂ ਇਹ ਦੇਖ ਸਕਦੇ ਹਾਂ ਕਿ ਅਸੀਂ ਠੀਕ ਚਲ ਰਹੇ ਹਾਂ ਜਾਂ ਗਲਤ। ਕਈ ਨਕਲੀ ਗੁਰੂ ਇਹੋ ਜਿਹੀਆਂ ਕਰਾਮਾਤਾਂ ਕਰਦੇ ਹਨ ਜਿਨ੍ਹਾਂ ਬਾਰੇ ਕਦੇ ਦਿਤੇ ਵੇਦਾਂ ਸਾਸ਼ਤਰਾਂ ਵਿਚ ਦੱਸਿਆ ਹੀ ਨਹੀਂ ਗਿਆ। ਉਹ ਇਸ ਕਰਕੇ ਇਹ ਕਰਾਮਾਤਾਂ ਆਪਣੀ ਮਾਨਤਾ ਵਧਾਉਣ ਲਈ ਕਰਦੇ ਹਨ ਅਤੇ ਆਪਣੀ ਹਉਮੈ ਨੂੰ ਵਧਾਵਾ ਦਿੰਦੇ ਹਨ। ਜਗਿਆਸੂ ਨੂੰ ਸੁਚੇਤ ਰਹਿਣਾ ਚਾਹੀਦਾ ਹੈ ਅਤੇ ਆਧੁਨਿਕ ਗੁਰੂਆਂ ਦੇ ਪਿਛੇ ਨਹੀਂ ਲਗ ਤੁਰਨਾ ਚਾਹੀਦਾ, ਪਹਿਲਾ ਉਸ ਨੂੰ ਜਾਣੋ ਪਰਖੋ ਉਸ ਦੇ ਗਿਆਨ ਦੀ ਤੁਲਨਾ ਸਾਸ਼ਤਰਾਂ ਦੇ ਗਿਆਨ ਨਾਲ ਕਰੋ, ਸਾਸ਼ਤਰ ਜਗਿਆਸੂ ਦਾ ਪੱਥ ਪ੍ਰਦਰਸ਼ਕ ਕਰਦੀਆਂ ਹਨ, ਜੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਸਮਝਿਆ ਜਾਵੇ, ਇਹ ਨਹੀਂ ਕਿ ਉਨ੍ਹਾਂ ਨੂੰ ਆਪਣੀ ਮਰਜ਼ੀ ਅਨੁਸਾਰ, ਆਪਣੀ ਸੁਵਿਧਾ ਅਨੁਸਾਰ ਉਨ੍ਹਾਂ ਦੀ ਵਿਆਖਿਆ ਕੀਤੀ ਜਾਵੇ। ਇਥੇ ਸੌਲਵਾਂ ਅਧਿਆਇ ਖਤਮ ਹੁੰਦਾ ਹੈ। ਇਸ ਵਿਚ ਅਧਿਆਤਮਵਾਦ ਦਾ ਯੋਗ ਤੇ ਅਗਿਆਨ ਦੇ ਯੋਗ ਦਾ ਅੰਤਰ ਦੱਸਿਆ ਗਿਆ ਹੈ।

✡ ✡ ✡ ✡ ✡ ✡ ✡ ✡ ✡ ✡

---

(ਪੰਨਾ 52 ਦੀ ਬਾਕੀ)

ਸੋ ਇਸ ਤਰ੍ਹਾਂ ਬਾਬਾ ਫਰੀਦ ਜੀ ਬਹੁਤ ਕਠਨ ਤਪੱਸਿਆ ਕਰ ਰਹੇ ਹਨ, ਨਾ ਹੌਂਸਲਾ ਹਾਰਦੇ ਹਨ, ਨਾ ਦ੍ਰਿੜਤਾ ਵਿਚ ਫਰਕ ਪੈਂਦਾ ਹੈ। ਜੇ ਕੋਈ ਹੋਰ ਹੋਵੇ ਤਾਂ ਕਹੇ, ਰੱਬ ਨੇ ਕਿਥੇ ਮਿਲਣਾ ਹੈ। ਮੈਂ ਤਾਂ ਮਰ ਚਲਿਆ -

***ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥***
***ਪੰਨਾ - 1292***

ਜੇ ਰੱਬ ਮਰਨ ਤੋਂ ਬਾਅਦ ਮਿਲਿਆ ਤਾਂ ਕੀ ਫਾਇਦਾ ਉਸ ਵੇਲੇ ਆਪਣੇ ਦਿਲ ਨੂੰ ਢਾਰਸ ਦਿੰਦੇ ਹੋਏ ਫੁਰਮਾਨ ਕਰਦੇ ਹਨ -

***ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥***
***ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥***
***ਪੰਨਾ - 1381***

ਉਹਨਾਂ ਦੇ ਮਨ ਵਿਚ ਵੀ ਰੁਖਾਂ ਵਰਗਾ ਜਿਗਰਾ ਹੋਣਾ ਚਾਹੀਦਾ ਹੈ। ਰੁਖਾਂ ਨੂੰ ਕੋਈ ਪੱਥਰ ਮਾਰਦਾ ਹੈ, ਕੋਈ ਫਲ ਤੋੜਦਾ ਹੈ। ਪਰ ਜਦੋਂ ਕੋਈ ਉਸ ਦੀ ਸ਼ਰਨ ਵਿਚ ਆ ਗਿਆ, ਰੁਖ ਉਸ ਨੂੰ ਵੀ ਛਾਂ ਦਿੰਦਾ ਹੈ। ਜੇ ਕੋਈ ਰੁਖ ਵੱਢ ਕੇ ਵੀ ਲੈ ਗਿਆ ਤਾਂ ਉਹ ਲਕੜੀ ਦੇ ਰੂਪ ਵਿਚ ਜਾ ਕੇ ਚੁਲ੍ਹੇ ਵਿਚ ਆਪਣੇ ਆਪ ਨੂੰ ਜਲਾ ਕੇ ਵੀ ਉਸਦੀ ਰੋਟੀ ਪਾਣੀ ਦਾ ਪ੍ਰਬੰਧ ਕਰਦਾ ਹੈ। ਪ੍ਰਸ਼ਾਦੇ ਬਣਦੇ ਹਨ, ਲਕੜੀ ਚੀਰ ਕੇ ਕਿਸੇ ਨੇ ਦਰਵਾਜੇ ਬਣਾ ਲਏ, ਕਿਸੇ ਨੇ ਖਿੜਕੀਆਂ ਤੇ ਅਲਮਾਰੀਆਂ ਬਣਾ ਲਈਆਂ ਤੇ ਇਸ ਨੇ ਆਪਣੀ ਕੁਰਬਾਨੀ ਦੇ ਕੇ ਦੂਜਿਆਂ ਨੂੰ ਸੁਖ ਦਿੱਤਾ। ਸੋ ਇਹ ਵੀ ਹੋਈ ਨਾ 'ਤਪੱਸਿਆ' ਉਸ ਰੁੱਖ ਦੀ। ਇੰਨਾ ਹੀ ਨਹੀਂ ਕਿਸੇ ਨੂੰ ਸ਼ਤੀਰ ਬਣਾ ਲਏ, ਫੇਰ ਕਿਸ਼ਤੀ ਜਦੋਂ ਬਣ ਗਈ, ਤਾਂ ਰੁਖ ਨੇ ਉਸ ਰੂਪ ਵਿਚ ਸਮੁੰਦਰ ਤੇ ਦਰਿਆ ਵੀ ਪਾਰ ਕਰਵਾ ਦਿੱਤਾ, ਫੁਰਮਾਨ ਹੈ ਕਿ ਰੁਖਾਂ ਵਰਗੀ 'ਜੀਰਾਂਦ' ਚਾਹੀਦੀ ਹੈ-

***ਧਾਰਨਾ - ਦਰਵੇਸਾਂ ਨੂੰ ਲੋੜੀਏ, ਰੁਖਾਂ ਦੀ ਜੀਰਾਂਦ -2, 2.***
***ਰੁਖਾਂ ਦੀ ਜੀਰਾਂਦ, ਰੁਖਾਂ ਦੀ ਜੀਰਾਂਦ -2, 2.***
***ਦਰਵੇਸਾਂ ਨੂੰ ਲੋੜੀਏ,............ -2.***

ਜੇਰਾ ਰਖਦਾ ਹੈ, ਲੰਮਾ ਸਫਰ ਕਰਦਾ ਹੈ, ਲੰਮੀ ਆਸ ਰਖਦਾ ਹੈ, ਕ੍ਰੋਧਿਤ ਨਹੀਂ ਹੁੰਦਾ। ਆਸ ਵਿਚ ਜੀਉਂਦਾ ਹੈ।

***'ਚਲਦਾ'***

✡ ✡ ✡ ✡ ✡ ✡ ✡ ✡ ✡ ✡

# ਰੰਗਲੇ ਸੱਜਣ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

## ਸਿਰੀ ਬੀਬੀ ਜੋਗਿੰਦਰ ਕੌਰ ਜੀ

ਨਿਕੜੀ ਜਿੰਦ ਅਤੇ ਵੱਡੇ ਸਾਕੇ ਵਾਲੀ ਕਹਾਉਤ ਇੰਨ ਬਿੰਨ ਏਸੇ ਬੀਬੀ ਦੇ ਜੀਵਨ ਤੇ ਘਟਦੀ ਹੈ। ਇਹ ਬੀਬੀ ਅਸਾਡੇ ਸਾਥੀ ਮਿੱਤਰ ਸਿਰੀ ਭਾਈ ਸੁਰਜਨ ਸਿੰਘ ਜੀ (ਗੁਜਰਵਾਲ ਨਿਵਾਸੀ) ਦੀ ਸੁਪਤਨੀ ਸੀ। ਦੁਆਬੇ ਦੇ ਪਿੰਡ ਮੁਠਡੇ ਵਿਚ ਇਸ ਬੀਬੀ ਦਾ ਜਨਮ ਹੋਇਆ ਸੀ, ਨਾਮਧਾਰੀਆਂ ਦੇ ਉਘੇ ਘਰਾਣੇ ਵਿਚ। ਏਧਰ ਇਨ੍ਹਾਂ ਦੇ ਪਤੀ ਭਾਈ ਸੁਰਜਨ ਸਿੰਘ ਜੀ ਪ੍ਰਸਿੱਧ ਨਾਮਧਾਰੀ ਘਰਾਣੇ ਵਿਚੋਂ ਸਨ। ਗੁਰੂ ਦੀ ਨੇਤ ਅਨੁਸਾਰ ਭਾਈ ਸੁਰਜਨ ਸਿੰਘ ਜੀ ਜਥੇ ਪਾਸੋਂ ਅੰਮ੍ਰਿਤ ਛਕਣ ਨੂੰ ਤਿਆਰ ਹੋ ਗਏ ਤਾਂ ਜਥੇ ਦੇ ਅਸੂਲਾਂ ਅਨੁਸਾਰ ਇਨ੍ਹਾਂ ਦੀ ਸੁਪਤਨੀ ਬੀਬੀ ਜੋਗਿੰਦਰ ਕੌਰ ਨੂੰ ਭੀ ਅੰਮ੍ਰਿਤ ਛਕਣ ਲਈ ਤਿਆਰ-ਬਰ-ਤਿਆਰ ਹੋਣਾ ਪਿਆ। ਸਿਰੀ ਬੀਬੀ ਜੋਗਿੰਦਰ ਕੌਰ ਜੀ ਨੂੰ ਇਨ੍ਹਾਂ ਦੇ ਪੇਕਿਆਂ ਵਲੋਂ ਪ੍ਰਬਲ ਪ੍ਰੇਰਨਾ ਹੋਈ ਕਿ ਅੰਮ੍ਰਿਤ ਨਾ ਛਕਣ, ਬਲਕਿ ਭਾਈ ਸੁਰਜਨ ਸਿੰਘ ਜੀ ਨੂੰ ਤਿਆਗ ਦੇਣ। ਬੀਬੀ ਜੀ ਨੇ ਬੜੇ ਦਲੇਰਾਨਾ ਤੌਰ ਤੇ ਜਵਾਬ ਦਿਤਾ ਕਿ ਜਿਨ੍ਹਾਂ ਨੂੰ ਤੁਸੀਂ ਮੇਰੇ ਸਿਰ ਦੇ ਸਾਈਂ ਥਾਪ ਚੁਕੇ ਹੋ, ਹੁਣ ਕਿਹੜੀ ਜ਼ਬਾਨ ਨਾਲ ਉਨ੍ਹਾਂ ਨੂੰ ਤਲਾਕ ਦੇਣ ਲਈ ਪ੍ਰੇਰਦੇ ਹੋ। ਮੇਰਾ ਧਰਮ ਤਾਂ ਹੁਣ ਇਨ੍ਹਾਂ ਦੇ ਨਾਲ ਹੀ ਹੈ। ਜਿਸ ਪ੍ਰਕਾਰ ਮੇਰੇ ਪਤੀ ਜੀ ਨੂੰ ਖਾਸ ਵਿਲੱਖਣਤਾ ਜਥੇ ਤੋਂ ਅੰਮ੍ਰਿਤ ਛਕਣ ਦੀ ਪ੍ਰਤੀਤ ਹੋਈ ਹੈ, ਉਸ ਤੋਂ ਵਧ ਕੇ ਮੇਰੇ ਹਿਰਦੇ ਵਿਚ ਪ੍ਰਤੀਤ-ਪ੍ਰਤਿਸ਼ਟਤਾ ਸੁਲਘ ਰਹੀ ਹੈ। ਉਹ ਭੀ ਕੋਈ ਪਾਪ ਨਹੀਂ ਕਰ ਰਹੇ, ਮੈਂ ਭੀ ਕੋਈ ਪਾਪ ਨਹੀਂ ਕਰ ਰਹੀ। ਬੀਬੀ ਜੀ ਨੂੰ ਪੇਕਿਆਂ ਵਲੋਂ ਧਕੇ ਜਾਣ ਦੀ ਧਮਕੀ ਭੀ ਦਿਤੀ ਗਈ। ਬੀਬੀ ਜੀ ਰਤਾ ਭਰ ਵੀ ਨਹੀਂ ਡੋਲੇ।

ਏਧਰ ਬੀਬੀ ਜੀ ਦਾ ਸਹੁਰਾ ਵੀ ਕੱਟੜ ਵਿਰੋਧੀ ਸੀ, ਉਸ ਨੇ ਬੜੇ ਬੜੇ ਲਾਲਚ ਬੀਬੀ ਨੂੰ ਦਿਖਾਏ ਕਿ ਮੈਂ ਸਾਰੀ ਜਾਇਦਾਦ ਤੇਰੇ ਨਾਮ ਲਾ ਦਿਆਂਗਾ ਜੇ ਅੰਮ੍ਰਿਤ ਨ ਛਕੇਂ। ਦਲੇਰ ਬੀਬੀ ਜੋਗਿੰਦਰ ਕੌਰ ਨੇ ਕਿਹਾ ਕਿ ਆਪਣੇ ਪਤੀ ਨਾਲ ਭੀਖ ਮੰਗ ਕੇ ਖਾ ਲਵਾਂਗੀ। ਜੇ ਤੁਸੀਂ ਸਿੱਧੀਆਂ ਨੀਅਤਾਂ ਰਖੋਗੇ ਤਾਂ ਉਨ੍ਹਾਂ ਦੀ ਧਰਮ ਪਤਨੀ ਬਣ ਕੇ ਰਹਾਂਗੀ। ਗੱਲ ਕੀ, ਸਾਰੇ ਮਰਹਲੇ ਤੈਅ ਕਰ ਕੇ ਬੀਬੀ ਜੀ ਜਹਾਜ਼ੇ ਚੜ੍ਹ ਗਏ। ਪਤੀ ਜੀ ਦੇ ਨਾਲ ਜਥੇ ਪਾਸੋਂ ਅੰਮ੍ਰਿਤ ਛਕ ਕੇ ਪਹਿਲੀ ਟਣਕੌਰ ਵਿਚ ਹੀ ਖੜਗਧਾਰੀ ਉਚ ਅਰੂੜ੍ਹੀ ਪਦਵੀ ਉਤੇ ਪਹੁੰਚਣ ਲਈ ਹਾਲੋਂ ਬੇਹਾਲ ਮਸਤੁਲ-ਮਸਤ ਹੋ ਗਏ। ਰਜ ਰਜ ਕੇ ਗਟਾਕ ਰਸ ਪੀਤੇ ਅਤੇ ਰੱਜ ਰੱਜ ਕੇ ਅਜਰ ਨੂੰ ਜਰਿਆ। ਸੀਸ ਦੁਮਾਲੜੇ ਸਜ ਗਏ। ਰਹਿਣੀ ਬਹਿਣੀ ਦੇ ਪੂਰੇ ਸਿਰੀ ਬੀਬੀ ਜੋਗਿੰਦਰ ਕੌਰ ਜੀ ਅਤੇ ਸੂਰੇ ਸਦ ਰਹਿਣੀ ਜੀਉਣੀ ਵਾਲੇ ਹੋਏ ਹਨ।

ਇਨ੍ਹਾਂ ਦੇ ਦਰਸ਼ਨ ਕੀਤਿਆਂ ਹੀ ਭੁੱਖ ਲਹਿ ਜਾਂਦੀ ਸੀ। ਦੇਹੀ ਦੀ ਨਿੱਕੀ ਜਿਹੀ ਕਰਾਂਤ ਸੁਹਣੀ ਸੁਚੱਜੀ ਨਕਸ਼ਾਵਲੀ ਪਹਿਲਾਂ ਹੀ ਅਮਰੋਂ ਪ੍ਰਾਪਤ ਸੀ, ਅੰਮ੍ਰਿਤ ਛਕਣ ਸਾਰ ਨਵਜੋਬਨ ਵਾਲੀ ਬੱਚੀ ਜੋਗਿੰਦਰ ਕੌਰ ਲਾਲੋਂ ਲਾਲ ਹੋ ਕੇ ਦਗ ਦਗ ਚਮਕ ਉਠੀ। ਉਨ੍ਹਾਂ ਦੇ ਨੂਰਾਨੀ ਚੇਹਰੇ ਦੀ ਝਾਲ ਨ ਝੱਲੀ ਜਾਏ। ਪੁਰਾਤਨ ਸਿੰਘਣੀਆਂ ਵਾਲਾ ਜਜ਼ਬਾ ਉਨ੍ਹਾਂ ਦਾ ਸੀ। ਇਸ ਗੱਲ ਦੀ ਪੁਸ਼ਟੀ ਲਈ ਇਕੋ ਉਦਾਹਰਨ ਕਾਫੀ ਹੈ।

## ਚਮਕੌਰ ਸਾਹਿਬ ਦਾ ਮੋਰਚਾ –

ਸਾਰਾ ਜਥਾ ਸਿੰਘ ਸਿੰਘਣੀਆਂ ਸਮੇਤ ਹਰ ਸਾਲ ਸ੍ਰੀ ਚਮਕੌਰ ਸਾਹਿਬ ਦੇ ਸ਼ਹੀਦੀ ਦੀਵਾਨ ਸਮੇਂ ਯਾਤਰਾ ਲਈ ਜਾਇਆ ਕਰਦਾ ਸੀ। ਦੁਰਾਹੇ ਤਾਈਂ ਪੈਦਲ ਜਾਣਾ, ਅੱਗੇ ਸਵਾਰੀ ਕਉਂਟੇ ਕਿਸ਼ਤੀ ਦੀ ਹੁੰਦੀ ਸੀ ਤੇ ਨਹਿਰ ਦੇ ਰਸਤੇ ਜਾਈਦਾ ਸੀ। ਚਮਕੌਰ ਸਾਹਿਬ ਦੇ ਸਮਾਗਮ ਵਿਚ ਬੇਅੰਤ ਅਨੰਦਮਈ ਕੌਤਕ ਵਰਤਦੇ ਰਹੇ, ਪਰ ਇਕ ਗੱਲ ਦਾ ਬੜਾ ਘਾਟਾ ਸੀ ਕਿ ਜਦ ਗੁਰਦੁਆਰੇ ਸਾਹਿਬ ਦੀ ਯਾਤਰਾ ਲਈ ਹੋਲਾ ਮਹੱਲਾ ਚੜ੍ਹਨਾ ਤਾਂ ਗੁਰਦਵਾਰਾ ਕਤਲਗੜ੍ਹ ਬੜੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਅਸਥਾਨ ਦੇ ਅੰਦਰ ਉਸ ਸਮੇਂ ਦੇ ਪੁਜਾਰੀਆਂ ਨਿਹੰਗ ਸਿੰਘਾਂ ਨੇ ਨਾ ਜਾਣ ਦੇਣਾ। ਬਾਹਰਲੀ ਪ੍ਰਕਰਮਾ ਕਰ ਕੇ ਹੀ ਮੁੜ ਆਉਣਾ। ਚਾਹੇ ਜਥੇ ਨੂੰ ਰੋਕਣ ਵਾਲਾ ਕੋਈ ਨਹੀਂ ਸੀ, ਬੜੇ ਜੋਸ਼ ਉਠਦੇ ਸਨ, ਪ੍ਰੰਤੂ ਭਾਈ (ਬਾਬੂ) ਵੀਰ ਸਿੰਘ ਜੀ ਚਮਕੌਰ ਸਾਹਿਬ ਦੇ ਸਮਾਗਮਾਂ ਦੇ ਕਨਵੀਨਰ ਤੇ ਭਾਈ ਹੀਰਾ ਸਿੰਘ ਜੀ ਰਾਗੀ ਨੇ ਨਿਮਰੀਭੂਤ ਹੋ ਕੇ ਜਥੇ ਨੂੰ ਵਰਜੀ ਰੱਖਣਾ। ਹਰ ਸਾਲ ਅਸੀਂ ਵਰਜੀਦੇ ਰਹੇ, ਹਰ ਸਾਲ ਰੋਕਦੇ ਰਹੇ।

੧੯੧੪ ਦੀ ਚਮਕੌਰ ਸਾਹਿਬ ਦੀ ਯਾਤਰਾ ਦਾ ਰੰਗ ਹੋਰ ਹੀ ਬਦਲ ਗਿਆ। ਸਾਰਾ ਜਥਾ ਜਦ ਨਹਿਰ ਦੇ ਪੁਲ ਉਤੇ ਕਉਂਟੇ ਤੋਂ ਉਤਰਿਆ, ਉਤਰਦਿਆਂ ਨੂੰ ਸਵਾਗਤ ਲਈ ਚਮਕੌਰ ਸਾਹਿਬ ਦੇ ਸਾਰੇ ਸੱਜਣ ਤੇ ਸੰਗਤਾਂ ਆਈਆਂ ਹੋਈਆਂ ਸਨ। ਭਾਈ ਹੀਰਾ ਸਿੰਘ ਜੀ ਤੇ ਭਾਈ (ਬਾਬੂ) ਵੀਰ ਸਿੰਘ ਜੀ ਵੀ ਸਾਥ ਸਨ। ਉਤਰਦਿਆਂ ਨੂੰ ਹੀ ਜੋਸ਼ੀਲੇ ਸੱਜਣਾਂ ਨੇ ਵਿਚੋਂ ਹੀ ਜਥੇ ਨੂੰ ਸੰਦੇਸ਼ਾ ਸੁਣਾ ਦਿਤਾ ਕਿ ਐਤਕੀ ਪੁਜਾਰੀਆਂ ਨੇ ਸੈਂਕੜੇ ਹੀ ਨਿਹੰਗ ਸਿੰਘਾਂ ਨੂੰ ਬੁਲਾਇਆ ਹੋਇਆ ਹੈ ਤੇ ਉਹ ਫਸਾਦ ਕਰਨ ਤੇ ਤਿਆਰ ਹਨ। ਬੀਬੀਆਂ ਦੇ ਇਕ ਜਥੇ ਨੂੰ ਧੱਕੇ ਮਾਰ ਕੇ ਬੜੀ ਬੇਇਜ਼ਤੀ ਨਾਲ ਬਾਹਰ ਕੱਢ ਦਿਤਾ ਸੀ। 'ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ' ਦੇ ਗੁਰਵਾਕ ਦੇ ਭਾਵ ਅਨੁਸਾਰ ਸਾਰੇ ਜਥੇ ਦੇ ਸਿੰਘ ਸਿੰਘਣੀਆਂ ਨੂੰ ਬੀਰ ਰਸ ਭਰੇ ਜੋਸ਼ ਉਮਡ ਉਠੇ। ਬੀਰ ਰਸ ਨਾਲ ਸੰਧੂਰੇ ਹੋਏ ਹਿਰਦੇ ਉਥੇ ਹੀ ਕੀਰਤਨ ਕਰਨ ਵਿਚ ਜੁਟ ਗਏ ਅਤੇ ਚੱਲਣ ਤੋਂ ਪਹਿਲਾਂ ਵੰਗਾਰ ਕੇ ਸੁਣਾ ਦਿਤਾ ਸੀ ਕਿ ਅੰਦਰਲੀ ਪ੍ਰਕਰਮਾ ਦੀ ਯਾਤਰਾ ਕਰਨੋਂ ਕੋਈ ਤਾਕਤ ਨਹੀਂ ਰੋਕ ਸਕੇਗੀ। ਇਹ ਵੰਗਾਰ ਸੁਣ ਕੇ ਬਲਦੀ ਤੇ ਪਾਣੀ ਛਿੜਕਣ ਵਾਲੇ ਸ੍ਰੇਸ਼ਟ ਜਨ ਭੀ ਠਠੰਬਰ ਗਏ। ਕਿਸੇ ਦੀ ਹਿੰਮਤ ਨਾ ਪਈ ਰੋਕਣ ਦੀ, ਬਲਕਿ ਭਾਈ ਹੀਰਾ ਸਿੰਘ ਜੀ ਭੀ ਆਖਣ ਲਗੇ ਕਿ ਹੁਣ ਇਨ੍ਹਾਂ ਨੂੰ ਕੋਈ ਨਹੀਂ ਰੋਕ ਸਕਦਾ। ਸਾਰਾ ਜਥਾ ਕੀਰਤਨ ਕਰਦਾ ਸਿੱਧਾ ਹੀ ਕਤਲਗੜ੍ਹ ਸਾਹਿਬ ਦੀ ਯਾਤਰਾ ਲਈ ਤੁਰ ਪਿਆ, ਹਜ਼ਾਰਾਂ ਹੀ ਸਿੱਖ ਸੰਗਤਾਂ ਮਗਰ ਲੱਗੀਆਂ ਹੋਈਆਂ ਸਨ। ਸਾਡੀ ਸ਼ੇਰ-ਦਿਲ ਬੱਚੀ ਬੀਬੀ ਜੋਗਿੰਦਰ ਕੌਰ ਹੱਥ ਵਿਚ ਤੀਰ ਲੈ ਕੇ ਸਭ ਜਥੇ ਦੀ ਅਗਵਾਈ ਕਰਦੀ ਸੀ। ਐਵੇਂ ਚਮਕਾਰੇ ਮਾਤਰ, ਜੋ

ਉਨ੍ਹਾਂ ਦੇ ਝਲਕਾਰੇ ਦਾ ਨਜ਼ਾਰਾ ਦੇਖਿਆ, ਉਹ ਝੱਲਿਆ ਨਾ ਗਿਆ। ਗੱਲ ਕੀ, ਇਕ ਉਮਡੇ ਹੋਏ ਦਰਿਆ ਦੀ ਨਿਆਈਂ ਸਾਰੀਆਂ ਫੌਜਾਂ ਕੀਰਤਨ ਕਰਦੀਆਂ ਗੁਰਦੁਆਰੇ ਦੇ ਨਿਕਟ ਪਹੁੰਚੀਆਂ। ਏਥੇ ਹੋਰ ਭੀ ਹਜ਼ਾਰਾਂ ਸੰਗਤਾਂ ਨਾਲ ਰਲ ਗਈਆਂ। ਅੱਗੇ ਨਿਹੰਗ ਸਿੰਘਾਂ ਦੇ ਪਹਿਰੇ ਲੱਗੇ ਹੋਏ ਸਨ। ਲੰਮੇ ਲੰਮੇ ਤੀਰ ਤੇ ਨੰਗੀਆਂ ਸਿਰੀ ਸਾਹਿਬਾਂ ਉਨ੍ਹਾਂ ਦੇ ਹੱਥੀਂ ਫੜੀਆਂ ਹੋਈਆਂ, ਪਾਪੀਆਂ ਦੇ ਹਿਰਦੇ ਵਿਚ ਪਾਪ ਸਮਾ ਚੁੱਕੇ ਸਨ। ਫੋਕੀਆਂ ਟਾਹਰਾਂ ਹੀ ਮਾਰਦੇ ਸਨ ਕਿ ਅਸੀਂ ਅੰਦਰ ਯਾਤਰਾ ਕਰਨ ਨਹੀਂ ਜਾਣ ਦੇਣਾ। ਪਰ ਪ੍ਰੇਮ ਉਤਸ਼ਾਹ ਦੇ ਹੜ੍ਹਾਂ ਆਇਆਂ ਨੂੰ ਕੌਣ ਰੋਕੇ? ਵਾਜੇ ਨਾਲ ਕੀਰਤਨ ਹੋ ਰਿਹਾ ਸੀ। ਆਵਾਜ਼ ਆਈ, ਕੀਰਤਨ ਕਰਦੇ ਅੰਦਰ ਚੱਲੋ। ਇਕ ਮਨਚਲੇ ਬੜੀ ਡੀਲਡੋਲ ਵਾਲੇ ਨਿਹੰਗ ਸਿੰਘ ਨੇ ਦਾਸ ਦੀ ਗਰਦਨ ਵਲ ਤੀਰ ਚਲਾਇਆ। ਗੁਰੂ ਦੀ ਨੇਤ ਐਸੀ ਹੋਈ ਕਿ ਉਹ ਤੀਰ ਨਹੀਂ ਲੱਗਿਆ, ਮੇਰੇ ਨਾਲ ਹੀ ਭਾਈ ਸੁਰਜਨ ਸਿੰਘ ਨੇ ਹੱਥ ਨਾਲ ਬੋਚ ਲਿਆ। ਆਮ ਦੇਖਣ ਵਾਲਿਆਂ ਨੂੰ ਇਹੋ ਪ੍ਰਤੀਤ ਹੋਵੇ ਕਿ ਖ਼ੂਨ ਹੋ ਗਿਆ ਹੈ। ਨਿਹੰਗ ਸਿੰਘ ਭੀ ਤਹਿਕ ਗਏ ਕਿ ਸਾਥੋਂ ਖ਼ੂਨ ਹੋ ਗਿਆ ਹੈ। ਖ਼ੂਨ ਹੋਇਆ ਨਹੀਂ ਸੀ, ਖ਼ੂਨ ਵਗਿਆ ਸੀ।

ਇਸ ਨੌਬਤ ਨੂੰ ਦੇਖ ਕੇ ਬੀਬੀ ਜੋਗਿੰਦਰ ਕੌਰ ਸ਼ੇਰਨੀ ਵਾਂਗ ਕੁੱਦ ਕੇ ਅੱਗੇ ਗਈ ਅਤੇ ਉਸ ਰਿਸ਼ਟ ਪੁਸ਼ਟ ਨਿਹੰਗ ਤੋਂ ਤੀਰ ਖੋਹ ਲਿਆ। ਵੰਗਾਰ ਕੇ ਆਖਿਆ, ਦੁਸ਼ਟਾ! ਤੈਨੂੰ ਗੁਰਦੁਆਰਾ ਸਾਹਿਬ ਦਾ ਭੈ ਨਹੀਂ, ਸੰਗਤ ਦਾ ਭੈ ਨਹੀਂ, ਜੁ ਵੀਰਾਂ ਤੇ ਤੀਰ ਚਲਾ ਰਹੇ ਹੋ। ਇਸ ਦਲੇਰ ਬੱਚੀ ਦੀ ਦਲੇਰਾਨਾ ਨਜ਼ੀਰ ਦੇਖ ਕੇ ਸਾਰੇ ਸਿੰਘ ਪੁਜਾਰੀਆਂ ਉਤੇ ਜਾ ਪਏ ਅਤੇ ਧੱਕੇ ਮਾਰ ਕੇ ਬਾਹਰ ਕੱਢ ਦਿਤਾ। ਅਸੀਂ ਕੀਰਤਨ ਕਰਦੇ ਕਰਦੇ ਅੰਦਰ ਪਹੁੰਚ ਗਏ। ਨਿਹੰਗ ਸਿੰਘ ਸਭ ਭੱਜ ਗਏ। ਉਨ੍ਹਾਂ ਦੇ ਸ਼ਸ਼ਤਰ ਬਸਤਰ ਜੱਥੇ ਦੇ ਕਾਬੂ ਵਿਚ ਰਹੇ। ਅਸੀਂ ਕੀਰਤਨ ਕਰਦਿਆਂ ਪ੍ਰਕਰਮਾ ਕੀਤੀ, ਅੰਦਰਲੀ ਵੀ ਤੇ ਬਾਹਰਲੀ ਵੀ। ਸੋਦਰ ਦਾ ਸਮਾਂ ਹੋ ਗਿਆ ਸੀ। ਸਨਮੁਖ ਖਲੋ ਕੇ ਕੀਰਤਨ ਕਰਨ ਲਈ ਜਥਾ ਜੁਟ ਗਿਆ। ਬੀਬੀ ਜੋਗਿੰਦਰ ਕੌਰ ਜੀ ਨੇ ਪ੍ਰੇਮ ਪ੍ਰਾਇਣ ਹੋ ਕੇ ਅਰ ਬੜੀ ਸੂਰਬੀਰਤਾ ਨਾਲ ਬੇਨਤੀ ਕੀਤੀ ਕਿ ਅਜ ਸਾਰੀ ਚੌਪਈ ਦਾ ਕੀਰਤਨ ਕੀਤਾ ਜਾਵੇ। ਸਾਰੀ ਚੌਪਈ ਦਾ ਕੀਰਤਨ ਹੀ ਹੋਇਆ, ਬੜੇ ਅਗਾਧ ਬੋਧ ਅਨੰਦ ਦੇ ਛਾਂਦੇ ਛਕੇ। ਮਗਨ-ਅਨੰਦ ਹੋ ਕੇ ਸਾਰੇ ਜਥੇ ਨੇ ਉਥੇ ਹੀ ਕੀਰਤਨ ਕੀਤਾ।

ਓਧਰ ਪੁਜਾਰੀਆਂ ਤੇ ਨਿਹੰਗ ਸਿੰਘਾਂ ਨੇ ਭਾਜੜ ਖਾ ਕੇ ਰੋਪੜ ਅੰਬਾਲੇ ਆਦਿ ਵੱਡੇ ਅਫਸਰਾਂ ਨੂੰ ਤਾਰਾਂ ਦੇ ਦਿਤੀਆਂ ਕਿ ਏਥੇ ਡਾਕੂ ਆ ਪਏ, ਸਾਡੀ ਸੰਭਾਲ ਕਰੋ। ਇਹ ਸੁਣ ਕੇ ਅਸੀਂ ਤਾਰਾਂ ਦੀ ਕੋਈ ਪ੍ਰਵਾਹ ਨਾ ਕੀਤੀ। ਬੜੀ ਪ੍ਰਸੰਨਤਾ ਨਾਲ ਪਹਿਲੀ ਯਾਤਰਾ ਅੰਦਰਲੀ ਪ੍ਰਕਰਮਾ ਦੀ ਖ਼ੂਬ ਰੰਗਾਂ ਵਿਚ ਹੋਈ। ਪ੍ਰਬੰਧਕ ਜਨ ਬੜੇ ਕੰਪਾਇਮਾਨ ਹੋਏ। ਕਤਲਗੜ੍ਹ ਸਾਹਿਬ ਗੁਰਦੁਆਰੇ ਦੀ ਚਰਨ-ਰਜ ਵਿਚ ਸ੍ਰੀ ਆਸਾ ਦੀ ਵਾਰ ਦਾ ਸਮਾਗਮ ਸਜ ਗਿਆ ਅੰਮ੍ਰਿਤ ਵੇਲੇ। ਜਿਸ ਵੇਲੇ ਕੀਰਤਨ ਦਾ ਭੋਗ ਅਜੇ ਪਿਆ ਨਹੀਂ ਸੀ, ਗਿਆਰਾਂ ਵਜੇ ਦੇ ਕਰੀਬ ਸੰਗੀਨਾਂ ਬੰਦੂਕਾਂ ਵਾਲੀਆਂ ਪੁਲਿਸ ਦੀਆਂ ਗਾਰਦਾਂ ਰੋਪੜ ਤੋਂ ਆ ਚੜ੍ਹੀਆਂ। ਉਨ੍ਹਾਂ ਦਾ ਇੰਚਾਰਜ ਗੋਰਾ ਕੈਪਟਨ, ਇਕ ਇੰਸਪੈਕਟਰ ਮੁਸਲਮਾਨ, ਇਕ ਸਮਾਜੀ ਮੈਜਿਸਟਰੇਟ ਨਾਲ, ਸਮਾਗਮ ਦੇ ਲਾਗੇ ਸਕੂਲ ਵਿਚ ਜਾ ਉਤਰੇ। ਉਥੋਂ ਸੰਦੇਸ਼ਾ ਆਇਆ ਕਿ ਸਾਹਿਬ ਭਾਈ ਰਣਧੀਰ ਸਿੰਘ ਨੂੰ ਬੁਲਾਉਂਦੇ ਹਨ। ਸਾਡੇ ਮੁਖੋਂ ਨਿਕਲਿਆ, ਕੋਈ ਸੜਾ ਸਾਹਿਬ ਹੈ ਨਹੀਂ ਸਿਵਾਇ ਗੁਰੂ ਗੋਬਿੰਦ ਸਿੰਘ ਜੀ ਦੇ। ਉਸ ਵੇਲੇ ਬੀਬੀ ਜੋਗਿੰਦਰ ਕੌਰ ਬੋਲੀ - ਇਨ੍ਹਾਂ ਕੱਚੇ ਪਿੱਲੇ ਸੜੇ ਸਾਹਿਬਾਂ ਪਾਸ ਸਿੰਘ ਨੂੰ ਜਾਣ ਦੀ ਕੋਈ ਲੋੜ ਨਹੀਂ। ਆਸਾ ਜੀ ਦੀ ਵਾਰ ਦਾ ਭੋਗ ਪਿਆ। ਏਸੇ ਸਮੇਂ ਚਮਕੌਰ ਸਾਹਿਬ ਦੇ ਕਮਜ਼ੋਰ-ਦਿਲ ਰਈਸ ਤੇ ਚੌਧਰੀ ਸਕੂਲੇ ਜਾ ਹਾਜ਼ਰ ਹੋਏ। ਉਥੇ ਸਫਾਈ ਦਾ ਮੇਜਰਨਾਮਾ ਬਨਾਣ ਲੱਗੇ। ਉਨ੍ਹਾਂ ਮੇਜਰਨਾਮਾ ਬਣਾ ਲਿਆ ਸੀ, ਦਸਖ਼ਤ ਕਰਵਾਉਣ ਲੱਗੇ ਸਨ ਕਿ ਇਸ ਪਾਸਿਓਂ ਕੁਛ ਪ੍ਰਤਿਸ਼ਟਤ ਸੱਜਣ ਚਮਕੌਰ ਸਾਹਿਬ ਦੇ ਨਿਵਾਸੀ ਤੇ ਬਹਿਲੋਲਪੁਰ ਵਾਲੇ ਸਰਦਾਰ ਜਦ ਦਸਖ਼ਤ ਕਰਨ ਲੱਗੇ ਤਾਂ ਇਕ ਦਿਲ-ਚਲੇ ਸਿੱਖ ਵਕੀਲ ਨੇ ਵੰਗਾਰ ਕੇ ਸਰਕਾਰੀ ਅਫਸਰਾਂ ਨੂੰ ਆਖਿਆ, ਇਨ੍ਹਾਂ ਦੇ ਦਸਖ਼ਤਾਂ ਨੂੰ ਕਿਸ ਨੇ ਪੁਛਣਾ ਹੈ, ਝਗੜਾ ਤਾਂ ਬਾਹਰੋਂ ਆਈਆਂ ਸੰਗਤਾਂ ਨਾਲ ਹੈ। ਦੀਵਾਨ ਦਾ ਭੋਗ ਪੈ ਚੁੱਕਾ ਸੀ। ਜਥੇ ਦੇ ਸਿੰਘਾਂ ਨੂੰ ਖਬਰ ਮਿਲੀ। ਇਹ ਸਮਝ ਕੇ ਕਿ ਕੋਈ ਕੱਚਾ ਪਿੱਲਾ ਫੈਸਲਾ ਨਾ ਕਰਾ ਦੇਣ, ਅਸੀਂ ਆਤਮਿਕ ਰੰਗਾਂ ਵਿਚ ਹੀ ਹਲੂਣੇ ਲੈਂਦੇ ਸਕੂਲ ਦੇ ਹਾਤੇ ਵਿਚ ਜਾ ਵੜੇ। ਜਾਂਦਿਆਂ ਹੀ ਜੈਕਾਰਾ ਗਜਾਇਆ ਤਾਂ ਗੋਰਾ ਤੇ ਸਣੇ ਅਫਸਰਾਂ ਦੇ ਸਭ ਖੜ੍ਹੇ ਹੋ ਗਏ। ਸਾਨੂੰ ਬੈਠਣ ਲਈ ਕੁਰਸੀਆਂ ਪੇਸ਼ ਕੀਤੀਆਂ ਗਈਆਂ। ਓਧਰ ਨਜ਼ਰ ਮਾਰ ਕੇ ਅਸੀਂ ਦੇਖਿਆ, ਸਾਰੇ ਨਿਹੰਗ ਸਿੰਘਾਂ ਦਾ ਜਥਾ ਬਣਿਆ ਤਣਿਆ ਭੁੰਜੇ ਬੈਠਾ ਰੁਲੇ। ਸਾਥੋਂ ਇਹ ਬੇਅਦਬੀ ਨਾ ਸਹਾਰੀ ਗਈ। ਅਸੀਂ ਆਖਿਆ, ਬੜੇ ਸ਼ਰਮ ਦੀ ਗੱਲ ਹੈ ਗੁਰੂ ਘਰ ਦੀਆਂ ਲਾਡਲੀਆਂ ਫੌਜਾਂ ਤਾਂ ਭੁੰਜੇ ਰੁਲਣ, ਅਸੀਂ ਕਿਸ ਮੂੰਹ ਨਾਲ ਕੁਰਸੀਆਂ ਤੇ ਬੈਠੀਏ। ਅਸੀਂ ਨਿਹੰਗ ਸਿੰਘਾਂ ਨੂੰ ਆਖਿਆ, ਤੁਸੀਂ ਆਪਣੀ ਇਸ ਜ਼ਿੱਲਤ ਨੂੰ ਮਹਿਸੂਸ ਨਹੀਂ ਕਰਦੇ? ਸਾਡੇ ਇਸ ਤਰ੍ਹਾਂ ਕਹਿਣ ਤੇ ਸਭਨਾਂ ਨੂੰ ਬੈਂਚਾਂ ਤੇ ਬਿਠਾ ਦਿਤਾ। ਗੋਰੇ ਕਪਤਾਨ ਨੇ ਬੜੀ ਹਲੇਮੀ ਨਾਲ ਦਾਸ ਨੂੰ ਆਖਿਆ, ਇਹ ਸਮਝੌਤੇ ਦਾ ਮੇਜਰਨਾਮਾ ਹੈ, ਇਸ ਉਤੇ ਦਸਖ਼ਤ ਕਰ ਦਿਓ। ਅਸੀਂ ਆਖਿਆ, ਪਹਿਲਾਂ ਪੜ੍ਹ ਕੇ ਸੁਣਾਓ। ਪੜ੍ਹ ਕੇ ਸੁਣਾਇਆ ਤਾਂ ਉਹਦੇ ਵਿਚ ਇਹ ਲਿਖਿਆ ਹੋਇਆ ਸੀ- "ਇਲਾਕੇ ਦੀਆਂ ਤੇ ਬਾਹਰਲੀਆਂ ਸੰਗਤਾਂ ਸਭ ਹੋਲਾ ਮਹੱਲਾ ਕੱਢਣਗੀਆਂ ਤੇ ਯਾਤਰਾ ਕਰਨਗੀਆਂ, ਪਰ ਗੁਰਦੁਆਰਾ ਕਤਲਗੜ੍ਹ ਦੀ ਬਾਹਰਲੀ ਪ੍ਰਕਰਮਾ ਦੀ ਯਾਤਰਾ ਹੀ ਖੁਲ੍ਹੀ ਹੋਵੇਗੀ, ਅੰਦਰਲੀ ਪ੍ਰਕਰਮਾ ਕਰਨ ਲਈ ਇਕ ਇਕ ਸਿੰਘ ਜਾਵੇਗਾ। ਪਰੰਤੂ ਜਿਸ ਸਿੰਘ ਤੇ ਇਹ ਸ਼ੱਕ ਕੀਤਾ ਜਾਏਗਾ ਕਿ ਇਹ, ਚੂੜ੍ਹਾ ਹੈ, ਉਸ ਨੂੰ ਅੰਦਰ ਨਹੀਂ ਜਾਣ ਦਿਤਾ ਜਾਏਗਾ। ਇਹ ਗੱਲ ਸੁਣਨਸਾਰ ਹੀ ਉਹ ਮੇਜਰਨਾਮਾ ਉਸ ਦੇ ਹੱਥੋਂ ਖੋਹ ਕੇ ਮੈਂ ਪਾੜ ਸੁਟਿਆ ਤੇ ਪੈਰਾਂ ਹੇਠ ਮਲ ਦਿਤਾ। ਗੋਰਾ ਕਪਤਾਨ ਘਬਰਾ ਕੇ ਕਹਿਣ ਲੱਗਾ, "ਯੇਹ ਕਿਆ?" ਮੈਂ ਉਤਰ ਦਿਤਾ, ਤੁਸੀਂ ਫ਼ਸਾਦ ਕਰਾਉਣ ਆਏ ਹੋ ਕਿ ਮਿਟਾਉਣ ਆਏ ਹੋ? ਉਸ ਨੇ ਆਖਿਆ ਕਿ ਅਸੀਂ ਤਾਂ ਮਿਟਾਉਣ ਲਈ ਆਏ ਹਾਂ।

ਅਸਾਂ ਉਸਨੂੰ ਯਕੀਨ ਦਿਵਾ ਦਿਤਾ ਕਿ ਪਿਛਲਾ ਫਿਕਰਾ ਤਾਂ ਫਸਾਦ ਦਾ ਘਰ ਹੈ ਕਿਉਂਕਿ ਸ਼ਰਾਰਤੀ ਬੇਅਣਖੇ ਐਵੇਂ ਕਿਸੇ ਵਲ ਇਸ਼ਾਰਾ ਕਰਾ ਦੇਣਗੇ ਕਿ ਇਹ ਚੂੜ੍ਹਾ ਹੈ

ਤਾਂ ਕੌਣ ਇਸ ਗੱਲ ਨੂੰ ਬਰਦਾਸ਼ਤ ਕਰੇਗਾ? ਅਸਲ ਅੰਤਰੀਵੀ ਸ਼ਰਾਰਤ ਦਾ ਤੁਹਾਨੂੰ ਪਤਾ ਹੀ ਨਹੀਂ। ਉਸ ਦੇ ਪੁਛਣ ਤੇ ਅਸੀਂ ਆਖਿਆ – "ਅਬ ਪਤਾ ਲਗ ਜਾਤਾ ਹੈ। ਮੈਂ ਉਸੇ ਗੋਰੇ ਕਪਤਾਨ ਨੂੰ ਆਖਿਆ, ਮਾਲੂਮ ਹੁੰਦਾ ਹੈ ਕਿ ਤੂੰ ਬਿਲਕੁਲ ਨਵਾਂ ਅਫਸਰ ਹੈਂ, ਤੈਨੂੰ ਏਥੋਂ ਦੇ ਹਾਲਾਤ ਦਾ ਪਤਾ ਨਹੀਂ, ਤੇਰੇ ਮਾਤਹਿਤ ਅਫਸਰ ਹੀ ਫਸਾਦ ਕਰਵਾ ਕੇ ਤੇਰੇ ਸਿਰ ਮੜ੍ਹ ਦੇਣਗੇ। ਉਹ ਗੋਰਾ ਜੋਸ਼ ਵਿਚ ਕੁਝ ਬੋਲਣ ਲੱਗਾ ਸੀ ਪਰ ਮੈਂ ਆਖਿਆ, ਠਹਿਰੀਏ।

ਸਮਾਜੀ ਮੈਜਿਸਟਰੇਟ ਨੂੰ ਮੈਂ ਪੁਛਿਆ, "ਆਪ ਦਾ ਮਜ਼ਹਬ ਕੀ ਹੈ?" ਉਸ ਨੇ ਆਖਿਆ, ਮੈਂ ਆਰੀਆ ਸਮਾਜੀ ਹਾਂ। ਮੈਂ ਕਿਹਾ, "ਆਰੀਆ ਸਮਾਜੀ ਜੋ ਸ਼ੁਧੀ ਕਰਦੇ ਹਨ, ਉਸ ਤੋਂ ਸ਼ੁਧ ਕੀਤੇ ਚੂੜ੍ਹੇ ਚਮਾਰ ਆਦਿਕ ਤੁਹਾਡੇ ਮੰਦਰਾਂ ਵਿਚ ਖੁਲ੍ਹੇ ਆ ਜਾ ਸਕਦੇ ਹਨ ਕਿ ਨਹੀਂ?

ਮੈਜਿਸਟਰੇਟ – ਹਾਂ ਜੀ, ਖੁਲ੍ਹੇ ਆ ਜਾ ਸਕਦੇ ਹਨ।

ਫੇਰ ਮੁਸਲਮਾਨ ਅਫਸਰ ਨੂੰ ਪੁਛਿਆ, "ਤੁਹਾਡਾ ਮਜ਼ਹਬ ਕੀ ਹੈ?"

ਇੰਨਸਪੈਕਟਰ – ਮੁਸਲਮਾਨ।

ਮੈਂ – "ਆਪ ਜਿਨ੍ਹਾਂ ਨੂੰ ਕਲਮਾ ਪੜ੍ਹਾਉਂਦੇ ਹੋ, ਉਥੇ ਚੂੜ੍ਹੇ ਚਮਾਰ ਦਾ ਵਿਤਕਰਾ ਰਖਦੇ ਹੋ? ਤੇ, ਕੀ ਚੂੜ੍ਹੇ ਚਮਾਰ ਕਲਮਾ ਪੜ੍ਹ ਕੇ ਮਸਜਦ ਵਿਚ ਜਾ ਸਕਦੇ ਹਨ?"

ਇੰਨਸਪੈਕਟਰ – "ਹਾਂ, ਜਾ ਸਕਦੇ ਹਨ।"

ਗੋਰੇ ਨੂੰ ਪੁਛਿਆ, "ਤੁਹਾਡਾ ਮਜ਼ਹਬ ਕੀ ਹੈ?"

ਗੋਰਾ – "ਈਸਾਈ।"

ਮੈਂ – "ਜਦ ਤੁਸੀਂ ਬੈਪਟਾਈਜ਼ ਕਰਦੇ ਹੋ, ਅਰਥਾਤ ਬਿਪਤਸਮਾ ਦਿੰਦੇ ਹੋ, ਕੀ ਤੁਸੀਂ ਜ਼ਾਤ ਪਾਤ ਦਾ ਖਿਆਲ ਕਰਦੇ ਹੋ?"

ਗੋਰਾ – "ਨਹੀਂ।"

ਏਸੇ ਤਰ੍ਹਾਂ ਸਾਡਾ ਅੰਮ੍ਰਿਤ ਹਜ਼ਾਰ ਗੁਣਾ ਪਵਿੱਤਰ ਕਰਨ ਦੀ ਸ਼ਕਤੀ ਰਖਦਾ ਹੈ। ਗੋਰੇ ਕਪਤਾਨ ਦੀਆਂ ਅੱਖਾਂ ਖੁਲ੍ਹ ਗਈਆਂ।

ਸਮਾਜੀ ਅਫਸਰ ਨੇ ਕਪਤਾਨ ਨੂੰ ਇਹ ਪੱਟੀ ਪੜ੍ਹਾਈ ਕਿ ਇਹ ਪੁਜਾਰੀਆਂ ਦੀ ਜਾਇਦਾਦ ਹੈ, ਇਸ ਵਿਚ ਕੋਈ ਦਖਲ ਨਹੀਂ ਦੇ ਸਕਦਾ। ਇਸ ਉਤੇ ਫੇਰ ਬਹਿਸ ਹੋਈ। ਮੈਂ ਫੇਰ ਪ੍ਰੋਟੈਸਟ ਕੀਤਾ। ਅਸੀਂ ਜਵਾਬ ਦਿਤਾ ਕਿ ਮਹੱਲਾ ਨਿਕਲੇਗਾ ਤੇ ਜਿਹੜਾ ਫਸਾਦ ਕਰੇਗਾ, ਉਸਨੂੰ ਪਕੜੋ।

ਜਦੋਂ ਸੰਗਤਾਂ ਨੂੰ ਸਾਰੀ ਗੱਲ ਦੱਸੀ ਤਾਂ ਕਮਜ਼ੋਰ ਪ੍ਰਬੰਧਕ ਤਾਂ ਕੰਬਣ ਲੱਗੇ ਪਰ ਸੰਗਤਾਂ ਵਿਚ ਬੜਾ ਜੋਸ਼ ਆਇਆ। ਓੜਕ ਮਾਸਟਰ ਚੰਦਾ ਸਿੰਘ ਦੇ ਫੈਸਲੇ ਅਨੁਸਾਰ ਗਿਆਰਾਂ ਸੱਜਣਾਂ ਦੀ ਚੋਣ ਹੋਈ, ਉਨ੍ਹਾਂ ਦਾ ਫੈਸਲਾ ਅਟੱਲ ਮੰਨਿਆ ਜਾਵੇ। ਇਹ ਗੜ੍ਹੀ ਸਾਹਿਬ ਜਾ ਕੇ ਗੁਰਮਤਾ ਕਰਨ ਲੱਗੇ, ਉਨ੍ਹਾਂ ਨੇ ਪ੍ਰਬੰਧਕਾਂ ਨਾਲ ਫੈਸਲਾ ਕੀਤਾ ਕਿ ਐਤਕੀਂ ਸਾਲ ਜਾਣ ਦਿਓ, ਅਗਲੇ ਸਾਲ ਪ੍ਰਬੰਧ ਕਰਾਂਗੇ। ਇਸ ਸਮੇਂ ਬਾਬੂ ਵੀਰ ਸਿੰਘ ਹੁਰਾਂ ਦਾ ਭਰਾਤਾ ਹੇਠੋਂ ਆਇਆ ਅਤੇ ਕਹਿਣ ਲੱਗਾ, "ਤੁਸੀਂ ਨਿਘਰਦੀ ਕਲਾ ਵਿਚ ਕਿਉਂ ਜਾਂਦੇ ਹੋ! ਮੈਂ ਹੁਣੇ ਹੀ ਸਕੂਲੋਂ ਆਇਆ ਹਾਂ, ਅਫ਼ਸਰ ਬਹੁਤ ਘਾਬਰੇ ਹੋਏ ਸਨ, ਉਨ੍ਹਾਂ ਨੇ ਗੁਰਦੁਆਰੇ ਦੇ ਮੁਹਤਮਿਮ ਸਰਦਾਰ ਨੂੰ ਬੁਲਾ ਭੇਜਿਆ ਹੈ। ਅਸੀਂ ਪਲੀਡਰ ਸਾਹਿਬ ਨੂੰ ਆਖਿਆ ਕਿ ਉਸ ਸਰਦਾਰ ਨੂੰ ਪਹਿਲਾਂ ਸਾਡੇ ਪਾਸ ਲਿਆਓ। ਉਨ੍ਹਾਂ ਨੇ ਸਰਦਾਰ ਨੂੰ ਸਹੀ ਬਿਆਨ ਦੇਣ ਲਈ ਪ੍ਰੇਰਨਾ ਕੀਤੀ। ਉਹ ਸਰਦਾਰ ਸਾਹਿਬ ਪਾਸ ਗਿਆ ਤਾਂ ਸਾਹਿਬ ਨੇ ਪੁਛਿਆ ਕਿ "ਗੁਰਦੁਆਰਾ ਕਿਸ ਕਾ?"

ਸਰਦਾਰ – "ਪੰਥ ਕਾ।"

ਸਾਹਿਬ – "ਆਪ ਕੌਨ ਹੋ?"

ਸਰਦਾਰ – "ਮੈਂ ਪੰਥ ਕਾ ਸੇਵਾਦਾਰ ਹੂੰ।"

ਗੋਰਾ – "ਯੇ ਪੁਜਾਰੀ ਕੌਨ ਹੈਂ?"

ਸਰਦਾਰ – "ਇਹ ਮੇਰੇ ਨੌਕਰ ਹਨ।"

ਫੈਸਲਾ ਸੰਤ ਦੇ ਹੱਕ ਵਿਚ ਹੋ ਗਿਆ। ਗੋਰਾ ਭੀ ਹੌਲੇ ਮਹੱਲੇ ਵਿਚ ਸ਼ਾਮਲ ਹੋਇਆ। ਬੜੀ ਸਜ ਧਜ ਨਾਲ ਮਹੱਲਾ ਨਿਕਲਿਆ।

ਇਹ ਗੁਰਦੁਆਰਿਆਂ ਉਤੇ ਪੰਥਕ ਕਬਜ਼ੇ ਦੀ ਪਹਿਲੀ ਫਤਹਿ ਸੀ ਤੇ ਗੁਰਦੁਆਰਾ-ਸੁਧਾਰ-ਲਹਿਰ ਦੀ ਪਹਿਲੀ ਘਟਨਾ ਸੀ। ਸਿਰੀ ਬੀਬੀ ਜੋਗਿੰਦਰ ਕੌਰ ਗੁਰੂ ਘਰ ਦਿਆਂ ਉਨ੍ਹਾਂ ਸਿੰਘਾਂ ਅਤੇ ਭੁਝੰਗਣਾਂ ਦੀ ਜੀਉਂਦੀ ਜਾਗਦੀ ਮਿਸਾਲ ਸੀ, ਜੋ ਪੁਰਾਤਨ ਸਮੇਂ ਵਿਚ ਸਿੰਘਾਂ ਵੀਰਾਂ ਦੇ ਨਾਲ ਚੜ੍ਹਦੀ ਕਲਾ ਵਿਚ ਮੋਢੇ ਨਾਲ ਮੋਢਾ ਡਾਹ ਕੇ ਯੁੱਧ ਕਰ ਕੇ ਨਿਹਾਲ ਹੁੰਦੀਆਂ ਸਨ। ਸਿਰੀ ਬੀਬੀ ਜੋਗਿੰਦਰ ਕੌਰ ਜੀ ਦਾ ਜੁੱਸਾ ਤੇ ਜਬ੍ਹਾ ਬੜੇ ਰੁਹਬ ਦਾਬ ਵਾਲਾ ਸੀ।

ਜਦੋਂ 1915 ਵਿਚ ਜਥੇ ਦੇ ਉਘੇ ਉਘੇ ਮੁਰਹਿਲੀ (ਸਿਰ ਕੱਢ) ਸਿੰਘ ਲਾਹੌਰ-ਸਾਜਸ਼-ਕੇਸ ਵਿਚ ਗ੍ਰਿਫਤਾਰ ਕੀਤੇ ਗਏ ਅਤੇ ਇਸ ਬੀਬੀ ਜੀ ਦੇ ਪਤੀ ਭਾਈ ਸੁਰਜਨ ਸਿੰਘ ਜੀ ਦੇ ਗ੍ਰਿਫਤਾਰੀ ਵਾਰੰਟ ਵੀ ਨਿਕਲ ਗਏ, ਤਾਂ ਪੁਲਿਸ ਕਰਮਚਾਰੀ ਚੜ੍ਹ ਕੇ ਪਿੰਡ ਗੁਜਰਵਾਲ ਵਿਖੇ ਭਾਈ ਸੁਰਜਨ ਸਿੰਘ ਦੀ ਤਲਾਸ਼ੀ ਲੈਣ ਆਏ। ਭਾਈ ਸੁਰਜਨ ਸਿੰਘ ਜੀ ਉਸ ਵਕਤ ਘਰ ਨਹੀਂ ਸਨ। ਬੀਬੀ ਜੋਗਿੰਦਰ ਕੌਰ ਆਪਣੇ ਘਰ, ਬਾਹਰ ਦੇ ਬੂਹੇ ਨੂੰ ਜੰਦਾ ਲਾ ਕੇ, ਪੁਲਿਸ ਆਉਂਦੀ ਨੂੰ ਸ਼ੇਰਨੀ ਵਾਂਗੂੰ ਡਟ ਕੇ ਬੂਹੇ ਅੱਗੇ ਖਲੋ ਗਈ ਅਤੇ ਪੁਲਿਸ ਕਰਮਚਾਰੀਆਂ ਨੂੰ ਵੰਗਾਰ ਕੇ ਕਿਹਾ-"ਤੁਸੀਂ ਮੇਰੇ ਪਤੀ ਦੇ ਘਰ ਆਏ ਬਿਨਾਂ ਤਲਾਸ਼ੀ ਨਹੀਂ ਲੈ ਸਕਦੇ। ਖਬਰਦਾਰ! ਦੂਰ ਖੜ੍ਹੇ ਹੋ ਜਾਓ! ਨੇੜੇ ਨਹੀਂ ਆਉਣਾ, ਨਹੀਂ ਤਾਂ ਕੋਈ ਸਾਕਾ ਵਰਤ ਜਾਏਗਾ।"

ਸੀਸ ਤੇ ਸਜੀ ਨੀਲੀ ਦਸਤਾਰ ਨਾਲ ਕ੍ਰਿਪਾਨ ਹੱਥ ਵਿਚ ਲੈ ਕੇ ਬੀਬੀ ਹੋਰੀਂ ਬੜੇ ਜਲਾਲ ਵਿਚ ਖੜ੍ਹੇ ਝੂਮ ਰਹੇ ਸਨ। ਦੇਖ ਕੇ ਪੁਲਿਸ ਵਾਲਿਆਂ ਦਾ ਹੀਆ ਨਹੀਂ ਪਿਆ ਕਿ ਅੱਗੇ ਵਧ ਸਕਣ, ਕਾਨੂੰਨਨ ਭੀ ਉਹ ਘਰ ਦੇ ਮਰਦ ਦੀ ਗੈਰਹਾਜ਼ਰੀ ਵਿਚ ਤਲਾਸ਼ੀ ਨਹੀਂ ਲੈ ਸਕਦੇ ਸਨ। ਪਰ ਕਾਨੂੰਨ ਨੂੰ ਓਦੋਂ ਕੌਣ ਪੁਛਦਾ ਸੀ? ਹੁਣ ਭੀ ਪੁਲਿਸ ਵਾਲੇ ਕਾਨੂੰਨ ਦੀ ਪ੍ਰਵਾਹ ਨਹੀਂ ਕਰਦੇ। ਸਿਰਫ ਬੀਬੀ ਜੋਗਿੰਦਰ ਕੌਰ ਦਾ

ਦਲੇਰਾਨਾ ਚੈਲੰਜ ਸੀ, ਜਿਸ ਨੇ ਪੁਲਿਸ ਵਾਲਿਆਂ ਦੇ ਛੱਕੇ ਛੁੜਾ ਦਿਤੇ। ਨਹੀਂ ਤਾਂ ਹੋਰਨੀਂ ਥਾਵੀਂ ਪੁਲਿਸ ਵਾਲੇ ਕਈਆਂ ਘਰਾਂ ਦੀ ਤਲਾਸ਼ੀ ਲੈ ਚੁਕੇ ਸਨ ਅਤੇ ਘਰ ਦੇ ਮਾਲਕ ਦੀ ਅਦਮ-ਮੌਜੂਦਗੀ ਵਿਚ ਵੀ ਉਨ੍ਹਾਂ ਦੇ ਘਰ ਦੀਆਂ ਤਲਾਸ਼ੀਆਂ ਲਈਆਂ। ਇਹ ਸਿਰਫ ਬੀਬੀ ਜੋਗਿੰਦਰ ਕੌਰ ਜੀ ਸਾਰਖੀਆਂ ਸਿੰਘਣੀਆਂ ਦੇ ਸੀਸ ਤੇ ਸਿਹਰਾ ਰਿਹਾ ਕਿ ਦ੍ਰਿੜ੍ਹ ਹੋ ਕੇ ਪੁਲਸੀ ਜਰਵਾਣਿਆਂ ਦੇ ਪੇਸ਼ ਆਈਆਂ, ਪੁਲਿਸ ਦੇ ਮੂੰਹ ਮੋੜ ਦਿਤੇ।

ਸਿਰੀ ਬੀਬੀ ਜੋਗਿੰਦਰ ਕੌਰ ਪ੍ਰਮਾਰਥੀ ਡਲ੍ਹਕਦੇ ਅਤੇ ਛਲਕਦੇ ਪ੍ਰੇਮ ਪਿਆਰ ਦਾ ਇਕ ਨਮੂਨਾ ਸਨ ਅਤੇ ਪ੍ਰੇਮ ਬੈਰਾਗ ਦੀ ਅਵਧੀ ਸਨ, ਕਿਉਂਕਿ ਨਾਮ ਦੀਆਂ ਚੜ੍ਹਦੀਆਂ ਕਲਾ ਵਿਚ ਚੜ੍ਹਨ ਵਾਲੀ ਇਕ ਅਲੌਕਿਕ ਰੂੜ੍ਹੀ ਰੂਹ ਸੀ। ਜਦੋਂ ਸਿਰੀ ਬੀਬੀ ਜੀ ਨੂੰ ਪਤਾ ਲੱਗਿਆ ਕਿ ਜਥੇ ਦੇ ਸਿੰਘ ਗ੍ਰਿਫਤਾਰ ਹੋਈ ਜਾਂਦੇ ਹਨ ਤਾਂ ਇਨ੍ਹਾਂ ਬੀਬੀ ਜੀ ਦੇ ਚਿੱਤ ਵਿਚ ਉਤਸ਼ਾਹ ਵਰਵਲਾ ਉਠਿਆ ਕਿ ਮੈਂ ਵੀ ਸਿੰਘ ਵੀਰਾਂ ਦੇ ਨਾਲ ਜਾ ਕੇ ਗ੍ਰਿਫਤਾਰ ਹੋ ਜਾਵਾਂ। ਭਾਈ ਸੁਰਜਨ ਸਿੰਘ ਜੀ (ਇਸ ਬੀਬੀ ਦੇ ਪਤੀ) ਚਾਹੇ ਗ੍ਰਿਫਤਾਰ ਨਹੀਂ ਹੋਏ ਸਨ, ਪਰ ਬਾਹਰ ਕਿਤੇ ਰਫੂ ਚੱਕਰ ਸਨ। ਉਨ੍ਹਾਂ ਦੇ ਘਰ ਆਇਆਂ ਬਿਨਾਂ ਉਹ ਆਪਣੇ ਇਸ ਵਲਵਲੇ ਵਾਲੇ ਉਤਸ਼ਾਹ ਨੂੰ ਸਿਰੇ ਚਾੜ੍ਹਨ ਲਈ ਅਸਮਰੱਥ ਸਨ। ਗੋਰਾ-ਸ਼ਾਹੀ ਜ਼ੁਲਮੀ ਕਰਤੂਤਾਂ ਨੂੰ ਸੁਣ ਸੁਣ ਕੇ (ਜੋ ਸਿੰਘਾਂ ਨਾਲ ਵਰਤੇ ਗਏ) ਸਿਰੀ ਬੀਬੀ ਜੀ ਦੇ ਚਿੱਤ ਦੀਆਂ ਲਹਿਰਾਂ ਦੂਣ ਸਵਾਈਆਂ ਹੋ ਰਹੀਆਂ ਸਨ, ਇਕ ਲਹਿਰ ਉਤਰਦੀ ਸੀ, ਦੂਜੀ ਚੜ੍ਹਦੀ ਸੀ।

ਅਸੀਂ ਸਾਰੇ ਜੇਲ੍ਹਾਂ ਵਿਚ ਜਾ ਚੁਕੇ ਸਾਂ, ਸਿਰੀ ਭਾਈ ਸੁਰਜਨ ਸਿੰਘ ਜੀ ਅਜੇ ਬਾਹਰ ਹੀ ਵਿਚਰ ਰਹੇ ਸਨ। ਵਿਚਰਦੇ ਵਿਚਰਦੇ ਇਕ ਦਿਨ ਜਦੋਂ ਘਰ ਆਏ, ਆਉਂਦਿਆਂ ਨੂੰ ਹੀ ਸ਼ੇਰ-ਦਿਲ ਸੁਪਤਨੀ ਨੇ ਆਪਣੇ ਪਤੀ ਜੀ ਨੂੰ ਆਖਿਆ, ਚਲੋ ਆਪਾਂ ਵੀ ਵੀਰਾਂ ਦੇ ਨਾਲ ਜੇਲ੍ਹ ਵਿਚ ਚੱਲੀਏ, ਅਸੀਂ ਬਾਹਰ ਰਹਿ ਕੇ ਕੀ ਲੈਣਾ ਹੈ? ਵੀਰ ਸੁਰਜਨ ਸਿੰਘ ਨੇ ਬੜਾ ਹੀ ਜ਼ੋਰ ਤਾਣ ਲਾ ਕੇ ਮਸੇ ਮਸੇ ਆਪਣੀ ਸੁਪਤਨੀ ਬੀਬੀ ਜੋਗਿੰਦਰ ਕੌਰ ਜੀ ਨੂੰ ਵਰਜਿਆ। ਪਰੰਤੂ ਆਪ ਖੁਦ ਹੀ ਜੇਲ੍ਹ ਨਮਿਤ ਆ ਹਾਜ਼ਰ ਹੋਏ। ਇਹ ਸਭ ਬੀਬੀ ਜੀ ਦੀ ਹੱਲਾਸ਼ੇਰੀ ਦਾ ਹੀ ਸਦਕਾ ਸੀ। ਸਾਡਾ ਮੁਕੱਦਮਾ ਓਦੋਂ ਲਾਹੌਰ ਜੇਲ੍ਹ ਵਿਚ ਹੀ ਚੱਲ ਰਿਹਾ ਸੀ। ਜੇਲ੍ਹ ਵਿਚ ਹੀ ਖਾਸ ਅਦਾਲਤ ਬਣਾਈ ਗਈ ਸੀ ਅਤੇ ਤਿੰਨ ਜੱਜ ਮੁਕੱਦਮੇ ਦਾ ਫੈਸਲਾ ਕਰਨ ਲਈ ਮੁਕੱਰਰ ਸਨ, ਜਿਨ੍ਹਾਂ ਵਿਚੋਂ ਦੋ ਕੱਟੜ ਤੇ ਮੁਤੱਸਬੀ ਗੋਰੇ ਸਨ। ਇਕ ਝੋਲੀ-ਚੁਕ ਦੇਸੀ ਜੱਜ ਸੀ। ਅੰਦਰ ਜੇਲ੍ਹ ਦੇ ਅਦਾਲਤ ਲਗ ਰਹੀ ਸੀ ਅਤੇ ਬਾਹਰ ਜੇਲ੍ਹ ਦੇ ਚਾਰ ਚੁਫੇਰੇ ਪਹਿਰੇ ਲੱਗੇ ਹੋਏ ਸੀ ਕਿ ਅਚਾਨਕ ਹੀ ਜੇਲ੍ਹ ਦੇ ਦਰੋਗੇ ਅੱਗੇ ਆਪਣਾ ਆਪ ਆ ਪੇਸ਼ ਕੀਤਾ ਕਿ ਮੈਨੂੰ ਵੀ ਅੰਦਰ ਲੈ ਚੱਲੋ। ਸਬੱਬ ਨਾਲ ਉਸ ਸਮੇਂ ਜੇਲ੍ਹ ਦਾ ਸੁਪਰਡੰਟ ਭੀ ਜੇਲ੍ਹ ਦੇ ਬੂਹੇ ਅੱਗੇ ਆ ਵਿਚਰਿਆ। ਉਸ ਨੇ ਬੜੀ ਹੈਰਾਨਗੀ ਨਾਲ ਭਾਈ ਸੁਰਜਨ ਸਿੰਘ ਨੂੰ ਪੁਛਿਆ – "ਤੂੰ ਕੌਣ ਏਂ ਤੇ ਕਿਉਂ ਆਇਆ ਏਂ?" ਉਸ ਨੇ ਆਖਿਆ, "ਮੇਰੇ ਨਾਲ ਦੇ ਵੀਰਾਂ ਤੇ ਅੰਦਰ ਮੁਕੱਦਮਾ ਚਲ ਰਿਹਾ ਹੈ, ਮੇਰੇ ਵਰੰਟ ਵੀ ਨਿਕਲੇ ਹੋਏ ਹਨ। ਸੋ ਮੈਨੂੰ ਵੀ ਅੰਦਰ ਲੈ ਚੱਲੋ। ਪਹਿਲਾਂ ਮੈਨੂੰ ਪਤਾ ਨਹੀਂ ਸੀ, ਜਦੋਂ ਪਤਾ ਲੱਗਿਆ, ਮੈਂ ਇਧਰ ਨੂੰ ਤੁਰ ਪਿਆ। ਸੁਪਰਟਡੰਟ ਨੇ ਸਵਾਲ, "ਤੈਨੂੰ ਕਿਸੇ ਘਰ ਵਾਲੇ ਨੇ ਵਰਜਿਆ ਨਹੀਂ ਕਿ ਤੂੰ ਕਿਥੇ ਜਾਣਾ ਏਂ?"

ਭਾਈ ਸੁਰਜਨ ਸਿੰਘ – "ਮੇਰੇ ਘਰ ਹੋਰ ਕੋਈ ਨਹੀਂ, ਸਿਵਾਏ ਇਕ ਸਿੰਘਣੀ ਤੋਂ।"

ਸੁਪਰਟਡੰਟ – "ਕੀ ਤੈਨੂੰ ਉਸ ਸਿੰਘਣੀ ਨੇ ਨਾ ਹੋੜਿਆ?"

ਭਾਈ ਸੁਰਜਨ ਸਿੰਘ – "ਸਗੋਂ ਉਸ ਨੇ ਹੀ ਮੈਨੂੰ ਜ਼ੋਰ ਦੇ ਕੇ ਆਪਣੀ ਹੱਥੀਂ ਤੋਰਿਆ ਹੈ।"

ਜੇਲ੍ਹ ਅਫਸਰ ਸਾਰੇ ਸੁਣ ਕੇ ਹੈਰਾਨ ਹੋ ਗਏ। ਓਧਰ ਭਾਈ ਸੁਰਜਨ ਸਿੰਘ ਜੀ ਨੂੰ ਜੇਲ੍ਹ ਦੇ ਅੰਦਰ ਸਾਡੇ ਪਾਸ ਲਿਆ ਕੇ ਹਾਜ਼ਰ ਕਰ ਦਿਤਾ। ਸਾਜਸ਼ ਦੇ ਮੁਕੱਦਮੇ ਭੁਗਤਾਵਣਹਾਰਾ ਬੜਾ ਅਫਸਰ ਮਿਸਟਰ ਸਕਾਟ ਚਾਹੁੰਦਾ ਸੀ ਕਿ ਹੱਥਕੜੀ ਲਗਾ ਕੇ ਮੁਲਜ਼ਮ ਨੂੰ ਅੰਦਰ ਲਿਜਾਇਆ ਜਾਵੇ, ਪਰ ਜੇਲ੍ਹ ਦੇ ਸੁਪਰਟਡੰਟ ਈ. ਐਲ. ਵਾਰਡ ਸਾਹਿਬ ਨੇ ਆਖਿਆ – ਤੁਹਾਨੂੰ ਖਿਆਲ ਨਹੀਂ ਆਉਂਦਾ? ਜੋ ਮੁਲਜ਼ਮ ਆਪਣੇ ਆਪ ਹਾਜ਼ਰ ਹੋਇਆ ਹੈ, ਉਸ ਨੂੰ ਹਥਕੜੀ ਲਾ ਕੇ ਸਿਰਫ ਆਪਣੀ ਕਮਜ਼ੋਰੀ ਜ਼ਾਹਿਰ ਕਰ ਰਹੇ ਹੋ? ਖੈਰ! ਜੋ ਭਾਣੇ ਵਰਤਣੇ ਸੀ, ਵਰਤ ਗਏ। ਜਥੇ ਦੇ ਸਾਰਿਆਂ ਸਿੰਘਾਂ ਨੂੰ ਉਮਰ-ਕੈਦਾਂ ਸੁਣਾਈਆਂ ਗਈਆਂ ਤੇ ਅਸੀਂ ਕੁਝ ਸਿੰਘ ਮੁਲਤਾਨ ਸੈਂਟਰਲ ਜੇਲ੍ਹ ਵਿਚ ਭੇਜੇ ਗਏ।

## ਮੁਲਤਾਨ ਦੀ ਘਟਨਾ –

ਭਾਈ ਸੁਰਜਨ ਸਿੰਘ ਜੀ ਵੀ ਸਾਡੇ ਨਾਲ ਮੁਲਤਾਨ ਜੇਲ੍ਹ ਵਿਚ ਕੈਦ ਕੀਤੇ ਹੋਏ ਸਨ, ਜੋ ਸਾਰੇ ਵਖਰੀਆਂ ਵਖਰੀਆਂ ਕਾਲ-ਕੋਠੜੀਆਂ ਵਿਚ ਸਨ। ਸਿਰੀ ਬੀਬੀ ਜੋਗਿੰਦਰ ਕੌਰ ਜੀ ਮੁਲਤਾਨ ਸੈਂਟਰਲ ਜੇਲ੍ਹ ਵਿਚ ਮੁਲਾਕਾਤ ਕਰਨ ਆਏ। ਮੁਲਾਕਾਤ ਦੀ ਦਰਖਾਸਤ ਵਿਚ ਇਹ ਲਿਖਿਆ ਕਿ ਮੈਂ ਪਹਿਲਾਂ ਭਾਈ ਰਣਧੀਰ ਸਿੰਘ ਜੀ ਨੂੰ ਮਿਲਣਾ ਹੈ, ਪਿਛੋਂ ਆਪਣੇ ਪਤੀ ਭਾਈ ਸੁਰਜਨ ਸਿੰਘ ਨਾਲ ਮੁਲਾਕਾਤ ਕਰਨੀ ਹੈ।

ਪਹਿਲੀ ਦਰਖਾਸਤ ਨਾ-ਮਨਜ਼ੂਰ ਹੋਈ, ਦੂਜੀ ਭਾਈ ਸੁਰਜਨ ਸਿੰਘ ਜੀ ਦੀ ਮੁਲਾਕਾਤ ਵਾਲੀ ਮਨਜ਼ੂਰ ਹੋ ਗਈ। ਉਨ੍ਹਾਂ ਦੋਹਾਂ ਦੀ ਇਸ ਮੁਲਾਕਾਤ ਵੇਲੇ ਜੇਲ੍ਹ ਦੇ ਅਫਸਰ ਕਰਮਚਾਰੀਆਂ ਵਿਚ ਇਕ ਡਾਕਟਰ ਰਾਮ ਲਾਲ ਜੀ ਭੀ ਉਥੇ ਜਾ ਚੁਕੇ ਸਨ। ਜੋ ਮੁਲਾਕਾਤ ਦੀਆਂ ਗੱਲਾਂ ਬੀਬੀ ਜੋਗਿੰਦਰ ਕੌਰ ਵਲੋਂ ਹੋਈਆਂ, ਉਨ੍ਹਾਂ ਨੂੰ ਸੁਣ ਕੇ ਸਾਰੇ ਜੇਲ੍ਹ ਕਰਮਚਾਰੀ ਅਫਸਰ ਦੰਗ ਰਹਿ ਗਏ ਸਨ। ਡਾਕਟਰ ਰਾਮ ਲਾਲ ਜੀ ਨੇ ਮੇਰੇ ਪਾਸ ਆ ਕੇ ਜ਼ਬਾਨੀ ਮੁਲਾਕਾਤ ਦੇ ਸਮਾਚਾਰ ਦੱਸੇ ਅਤੇ ਇਸ ਪ੍ਰਕਾਰ ਦਸਣੇ ਆਰੰਭ ਕੀਤੇ।

ਮੈਂ ਬਿਜੈ ਸਿੰਘ, ਸੁੰਦਰੀ ਆਦਿਕ ਟ੍ਰੈਕਟ ਪੜ੍ਹੇ ਅਤੇ ਅਨੇਕਾਂ ਵਾਰ ਪੜ੍ਹੇ, ਪਰ ਮੈਂ ਇਨ੍ਹਾਂ ਟ੍ਰੈਕਟਾਂ ਨੂੰ ਅਫਸਾਨੇ ਸਮਝਦਾ ਸਾਂ ਕਿ ਐਸੀਆਂ ਬਹਾਦਰ ਸਿੰਘਣੀਆਂ ਵੀ ਕਦੇ ਹੋ ਸਕਦੀਆਂ ਹਨ? ਪਰ ਅੱਜ ਮੈਂ ਮੁਲਾਕਾਤ ਨੂੰ ਆਈ ਇਕ ਸਿੰਘਣੀ ਬੀਬੀ ਦਾ ਦਰਸ਼ਨ ਅਤੇ ਬਚਨ ਬਿਲਾਸ ਸੁਣ ਕੇ ਨਾ ਸਿਰਫ ਹੈਰਾਨ ਪ੍ਰੇਸ਼ਾਨ ਹੀ ਹੋਇਆ ਹਾਂ ਬਲਕਿ ਪਰਮ ਪ੍ਰਸੰਨ ਵੀ ਹੋਇਆ ਹਾਂ। ਪਰਮ ਪ੍ਰਸੰਨਤਾ ਵਾਲੀ ਗੱਲ ਇਹ ਹੈ ਕਿ

ਸਿੰਘਣੀਆਂ ਦੇ ਕਾਰਨਾਮੇ ਟ੍ਰੈਕਟਾਂ ਤੋਂ ਪੜ੍ਹ ਕੇ ਮੈਂ ਐਵੇਂ ਅਨੁਮਾਨਕ ਗੱਲਾਂ ਹੀ ਸਮਝਦਾ ਸਾਂ। ਅੱਜ ਮੇਰੇ ਸਾਰੇ ਸ਼ੰਕੇ ਦੂਰ ਹੋ ਗਏ ਹਨ ਅਤੇ ਮੈਨੂੰ ਅੱਜ ਪੱਕਾ ਯਕੀਨ ਹੋ ਗਿਆ ਹੈ ਕਿ ਸਿੰਘਾਂ ਦੇ ਪੰਥ ਅੰਦਰ ਸਚਮੁਚ ਵੱਧ ਤੋਂ ਵੱਧ ਖਾਲਸਈ ਸਪਿਰਿਟ ਵਾਲੀਆਂ ਰੂਹਾਂ ਮੌਜੂਦ ਹਨ। ਬਿਜੈ ਸਿੰਘ ਆਦਿ ਟ੍ਰੈਕਟਾਂ ਵਿਚ ਸਿੰਘਣੀਆਂ ਦੀਆਂ ਬਹਾਦਰੀਆਂ ਤੇ ਸੂਰਮਤਾਈਆਂ ਜੋ ਮੈਂ ਪੜ੍ਹੀਆਂ ਸੁਣੀਆਂ ਸਨ, ਉਸ ਤੋਂ ਕਈ ਗੁਣਾ ਵੱਧ ਚੜ੍ਹ ਕੇ ਅੱਜ ਮੈਂ ਜੀਉਂਦੀ ਮਿਸਾਲ ਬਹਾਦਰ ਸਿੰਘਣੀ ਦੀ ਆਪਣੇ ਅੱਖੀਂ ਦੇਖ ਆਇਆ ਹਾਂ। ਜੋ ਜੋ ਸਮਾਚਾਰ ਮੈਂ ਨੇ ਅੱਖੀਂ ਦੇਖੇ ਤੇ ਕੰਨੀਂ ਸੁਣੇ, ਉਸ ਤੋਂ ਵਧ ਕੇ ਹੋਰ ਕਿਸੇ ਪ੍ਰੌੜ੍ਹਤਾ ਦੀ ਲੋੜ ਨਹੀਂ ਰਹੀ।"

ਵਿਸਥਾਰ ਪੂਰਵਕ ਉਹਨੇ ਸਾਰੀਆਂ ਗੱਲਾਂ ਦੱਸੀਆਂ ਕਿ ਕੀ ਉਸ ਨੇ ਕਿਹਾ। ਤੇ ਏਥੇ ਵੰਨਗੀ ਮਾਤਰ ਇਕ ਦੋ ਗੱਲਾਂ ਹੀ ਦੱਸੀਆਂ ਜਾ ਸਕਦੀਆਂ ਹਨ, ਕਿਉਂਕਿ ਲਿਖਤ-ਵਿਸਥਾਰ ਵਧ ਜਾਣ ਦਾ ਡਰ ਹੈ। ਬੀਬੀ ਨੇ ਭਾਈ ਸੁਰਜਨ ਸਿੰਘ ਜੀ ਦੇ ਸਨਮੁਖ ਹੋ ਕੇ ਕਿਹਾ, ਤੁਸੀਂ ਵਡਭਾਗੇ ਹੋ, ਗੋਰਾ-ਸ਼ਾਹੀ ਦੀ ਮੁਖਾਲਫਤ ਵਿਚ ਡਟੇ ਹੋ, ਕਾਸ਼ ਕਿ ਮੈਨੂੰ ਭੀ ਇਹ ਸੁਭਾਗ ਪ੍ਰਾਪਤ ਹੁੰਦਾ। ਤੁਸੀਂ ਉਸ ਗੁਰੂ ਸਾਹਿਬ ਦੇ ਸਿੱਖ ਹੋ ਜਿਨ੍ਹਾਂ ਨੇ ਚਾਰ ਸਾਹਿਬਜ਼ਾਦੇ ਅਤੇ ਸਾਰਾ ਪਰਿਵਾਰ ਦੇਸ਼ ਪੰਥ ਪਰ ਵਾਰ ਦਿਤਾ, ਹੁਣ ਤੁਸੀਂ ਕਿਸੇ ਪ੍ਰਕਾਰ ਲਰਜ਼ਾ ਨਹੀਂ ਖਾਣਾ, ਗੁਰਸਿੱਖੀ ਦੀ ਸੂਰਬੀਰਤਾ ਵਾਲੀ ਸਪਿਰਿਟ ਨੂੰ ਲਾਜ ਨਹੀਂ ਲਾਣੀ, ਅਸਾਡਾ ਫਿਕਰ ਨਹੀਂ ਕਰਨਾ, ਉਹ ਅਕਾਲ ਪੁਰਖ ਸਾਡੇ ਅੰਗ ਸੰਗ ਹੈ। ਅਸਾਡੇ ਤੁਸਾਡੇ ਵਿਚ ਆਤਮਕ ਮੇਲ ਦੀ ਵਿਥ ਕੋਈ ਨਹੀਂ ਪਾ ਸਕਦਾ। ਸਤਿਗੁਰੂ ਨੇ ਜੋ ਨਿਰਭਉ ਨਾਮ ਸਾਨੂੰ ਬਖਸ਼ਿਆ ਹੈ, ਉਹ ਤੁਸਾਡੇ ਅੰਦਰ ਵੀ ਪ੍ਰਵੇਸ਼ ਹੈ, ਤੁਸੀਂ ਏਸੇ ਨੂੰ ਆਪਣਾ ਜੀਵਨ ਅਧਾਰ ਬਨਾਉਣਾ ਅਤੇ ਕਦੇ ਕੋਈ ਲਰਜ਼ਾ ਨਹੀਂ ਖਾਣਾ। ਇਹ ਸਰੀਰ ਛਿਨ-ਭੰਗਰ ਹੀ ਹੈ, ਠੀਕਰਾ ਓੜਕ ਫੁਟਣਾ ਹੀ ਹੈ, ਜੇ ਧਰਮ ਦੇ ਅਰਥ ਫੁਟੇ ਤਾਂ ਇਸ ਤੋਂ ਵਧ ਹੋਰ ਕੀ ਸੁਭਾਗ ਹੋ ਸਕਦਾ ਹੈ? ਏਥੇ ਓਥੇ ਲੋਕ ਪਰਲੋਕ ਵਿਚ ਨਾਮ-ਪ੍ਰੇਤੀਆਂ ਰੂਹਾਂ ਨੂੰ ਹਰਗਿਜ਼ ਵਿਛੋੜਾ ਨਹੀਂ। ਤੁਹਾਡੀ ਕੁਰਬਾਨੀ ਰੰਗ ਲਿਆਵੇਗੀ। ਇਨ੍ਹਾਂ ਕੁਰਬਾਨੀਆਂ ਦੇ ਤੁਫੈਲ ਇਕ ਦਿਨ ਸਾਰਾ ਮੁਲਕ ਆਜ਼ਾਦ ਹੋ ਜਾਏਗਾ। ਹੁਣ ਨਾਮ ਦੇ ਆਸਰੇ ਜੀਉਣਾ ਹੈ, ਤੁਸੀਂ ਨਾਮ ਦੇ ਆਸਰੇ ਜੀਉ। ਭੀੜੀ ਅਵਧਾ ਕਾਲ ਦੇ ਸਮੇਂ ਹੀ ਧਰਮ ਦੀ ਪ੍ਰੀਖਿਆ ਹੁੰਦੀ ਹੈ। ਭਾਈ ਰਣਧੀਰ ਸਿੰਘ ਜੀ ਜੋ ਪੂਰਨੇ ਪਾ ਰਹੇ ਹਨ, ਉਨ੍ਹਾਂ ਦੇ ਨਕਸ਼ੇ ਕਦਮ ਉਪਰ ਹੀ ਚਲੋਗੇ ਤਾਂ ਲੋਕ ਪਰਲੋਕ ਵਿਖੇ ਮੁਖ ਉਜਲਾ ਹੋਵੇਗਾ। ਇਸ ਕਥਨ ਪਰ ਭਾਈ ਸੁਰਜਨ ਸਿੰਘ ਜੀ ਦੇ ਮੁਖੋਂ ਸੁਤੇ ਹੀ ਇਹ ਗੱਲ ਨਿਕਲ ਗਈ ਕਿ ਅੱਜ 21 ਦਿਨ ਹੋ ਗਏ ਹਨ, ਭਾਈ ਰਣਧੀਰ ਸਿੰਘ ਨੇ ਕੋਈ ਅੰਨ-ਜਲ ਪਾਨ ਨਹੀਂ ਕੀਤਾ। ਇਹ ਗੱਲ ਸੁਣਨ ਸਾਰ ਹੀ ਮੁਲਾਕਾਤ ਬੰਦ ਕਰ ਦਿਤੀ ਗਈ ਅਤੇ ਮੁਲਾਕਾਤੀਆਂ ਨੂੰ ਚਲੇ ਜਾਣ ਦਾ ਜਬਰੀ ਹੁਕਮ ਦੇ ਦਿਤਾ ਗਿਆ। ਭਾਈ ਸੁਰਜਨ ਸਿੰਘ ਜੀ ਕੁਛ ਉਜ਼ਰ ਮਾਜਰਤ ਕਰਨ ਲੱਗੇ ਸਨ ਕਿ ਕਿਉਂ ਮੁਲਾਕਾਤ ਬੰਦ ਕੀਤੀ ਜਾਂਦੀ ਹੈ?

ਬੀਬੀ ਜੀ ਨੇ ਵੀ ਭਾਈ ਸੁਰਜਨ ਸਿੰਘ ਜੀ ਨੂੰ ਆਖਿਆ ਕਿ ਤੁਸੀਂ ਕਿਉਂ ਏਂ ਏਂ ਕਰਦੇ ਹੋ ਇਨ੍ਹਾਂ ਜ਼ਾਲਮਾਂ ਅੱਗੇ। ਅਸੀਂ ਨਿਤ ਨਿਤਾਪ੍ਰਤ ਮੁਲਾਕਾਤ ਕਰਾਂਗੇ, ਇਹ ਰੋਕਣ ਵਾਲੇ ਕੌਣ ਹਨ। ਅਸਾਡਾ ਆਤਮ-ਮਿਲਾਵਾ ਕੋਈ ਨਹੀਂ ਰੋਕ ਸਕਦਾ। ਜੇਲ੍ਹ ਕਰਮਚਾਰੀਆਂ ਨੇ ਬੀਬੀ ਜੀ ਨੂੰ ਧਮਕੀ ਦਿਤੀ ਕਿ ਤੁਸੀਂ ਚਲੇ ਜਾਉ, ਨਹੀਂ ਤਾਂ ਧੱਕੇ ਦੇ ਕੇ ਬਾਹਰ ਕੀਤਾ ਜਾਵੇਗਾ। ਇਹ ਸੁਣ ਕੇ ਬੀਬੀ ਜੋਗਿੰਦਰ ਕੌਰ ਜੀ ਦਾ ਚੇਹਰਾ ਨੂਰਾਨੀ ਜਲਾਲ ਨਾਲ ਲਾਲੋ ਲਾਲ ਹੋ ਗਿਆ ਅਤੇ ਉਥੇ ਹੀ ਡਟ ਖਲੋਤੀ ਕਿ ਆਓ ਧੱਕੇ ਦੇ ਕੇ ਦੇਖੋ ਤਾਂ ਸਹੀ, ਚੀਰ ਕੇ ਲੀਰੋ ਲੀਰ ਨਾ ਕਰ ਦਿਆਂ। ਬੀਬੀ ਜੋਗਿੰਦਰ ਕੌਰ ਜੀ ਦੇ ਇਸ ਜਲਾਲ ਭਰੇ ਰੁਹਬ ਦੀ ਤਾਬ ਕੋਈ ਨਾ ਲਿਆ ਸਕਿਆ। ਜੇਲ੍ਹਰ ਨੇ ਬੀਬੀ ਜੀ ਅੱਗੇ ਹੱਥ ਜੋੜੇ ਅਤੇ ਬੜੀ ਨਿਮਰਤਾਈ ਨਾਲ ਮਿੰਨਤ ਕਰ ਕੇ ਵਾਪਸ ਤੋਰਿਆ।

ਡਾਕਟਰ ਰਾਮ ਲਾਲ ਦਸਦਾ ਹੈ ਕਿ ਅਸੀਂ ਸਾਰੇ ਜੇਲ੍ਹ-ਕਰਮਚਾਰੀ ਹੀ ਸਿਰ ਤੋਂ ਪੈਰਾਂ ਤਾਈਂ ਕੰਬ ਰਹੇ ਸਾਂ, ਇਸ ਸ਼ੇਰਨੀ ਦਾ ਜਲਾਲ ਝੱਲਿਆ ਨਹੀਂ ਜਾਂਦਾ ਸੀ। ਅੱਜ ਸਾਰੀ ਜੇਲ੍ਹ ਅੰਦਰ ਉਸ ਦੀ ਸੂਰਬੀਰਤਾ ਦੀਆਂ ਹੀ ਗੱਲਾਂ ਹੋ ਰਹੀਆਂ ਸਨ ਅਤੇ ਮੇਰੇ ਵਰਗੇ ਕਾਇਰਾਂ ਨੂੰ ਵਾਕਿਆ ਦੀ ਯਾਦ ਕਰਕੇ ਹੁਣ ਵੀ ਕੰਬਣੀ ਛਿੜ ਰਹੀ ਹੈ।"

ਡਾਕਟਰ ਰਾਮ ਲਾਲ ਜੀ ਨੇ ਪ੍ਰਤੱਗਿਆ ਕੀਤੀ ਕਿ ਮੈਂ ਸਣੇ ਪਰਿਵਾਰ ਦੇ ਸਿੰਘ ਸਜਾਂਗਾ, ਆਪ ਅਸੀਸਾਂ ਦੇਵੋ ਕਿ ਸਤਿਗੁਰੂ ਸਾਨੂੰ ਭੀ ਸਿੱਖੀ ਸਿਦਕ ਪ੍ਰਦਾਨ ਕਰੇ। ਬੱਸ ਏਨਾ ਕੁਝ ਵੰਨਗੀ ਮਾਤਰ ਜ਼ਿਕਰ ਹੀ ਕਾਫੀ ਹੈ।

ਉਸ ਦਿਨ ਤੋਂ ਪਿਛੋਂ ਜਿਤਨਾ ਅਰਸਾ ਵੀ ਅਸੀਂ ਜੇਲ੍ਹ ਵਿਚ ਰਹੇ, ਸਾਨੂੰ ਪਰਤੱਖ ਦਰਸ਼ਨ ਉਸ ਜਲਾਲ ਭਰੀ ਜਿੰਦੜੀ ਬੀਬੀ ਜੋਗਿੰਦਰ ਕੌਰ ਦੇ ਹੁੰਦੇ ਰਹੇ। ਓੜਕ ਉਹ ਦਿਨ ਆਇਆ ਕਿ ਅਸੀਂ ਹਜ਼ਾਰੀ ਬਾਗ ਜੇਲ੍ਹ ਵਿਚ ਸਿਰੀ ਬੀਬੀ ਜੀ ਦੇ ਅਕਾਲ ਚਲਾਣੇ ਦਾ ਪਰਤੱਖ ਨਜ਼ਾਰਾ ਦੇਖਿਆ। ਉਸ ਦਿਨ ਨੂੰ ਅਸੀਂ ਨੋਟ ਕਰ ਲਿਆ। ਕਈ ਹਫਤੇ ਪਿਛੋਂ ਖਬਰ ਮਿਲੀ ਕਿ ਸਚਮੁਚ ਸਿਰੀ ਬੀਬੀ ਜੋਗਿੰਦਰ ਕੌਰ ਹੋਰਾਂ ਨੇ ਉਸੇ ਤਰੀਕ ਚਲਾਣਾ ਕੀਤਾ ਹੈ। ਸਿਰੀ ਬੀਬੀ ਜੋਗਿੰਦਰ ਕੌਰ ਜੀ ਦੇ ਜੀਵਨ ਸਬੰਧੀ ਕੀ ਕੀ ਕ੍ਰਿਸ਼ਮੇ ਦੱਸੀਏ, ਬੜੇ ਅਲੌਕਿਕ ਹਨ। ਸੇਵਾ ਦੇ ਪੁੰਜ, ਹਰ ਪ੍ਰਕਾਰ ਦੀ ਕੁਰਬਾਨੀ ਦੇ ਪੁਤਲੇ, ਸਦਾ ਚੜ੍ਹਦੀਆਂ ਕਲਾ ਵਿਚ ਆਤਮ ਮੌਜਾਂ ਵਿਚ ਖੇਲ੍ਹਣ ਵਾਲੇ, ਇਸ ਸਮੇਂ ਵਿਚ ਵਿਰਲੇ ਹੀ ਹੋਏ ਹਨ। ਸਾਡੀਆਂ ਆਉਣ ਵਾਲੀਆਂ ਬੀਬੀਆਂ ਭੁਝੰਗਣਾਂ ਦੀ ਨਸਲ ਲਈ ਇਸ ਬੀਬੀ ਜੋਗਿੰਦਰ ਕੌਰ ਜੀ ਦਾ ਜੀਵਨ ਚਾਨਣ-ਮੁਨਾਰਾ ਹੀ ਰਹੇਗਾ।

ਬੀਬੀ ਜੀ ਦਾ ਇਕਲੌਤਾ ਭੁਝੰਗੀ ਸੀ। ਅਕਤੂਬਰ 1918 ਦੇ ਮਹੀਨੇ ਵਿਚ ਇਨਫਲੂਐਂਜ਼ੇ ਦੀ ਬੀਮਾਰੀ ਪਈ। ਭਾਈ ਸੁਰਜਨ ਸਿੰਘ ਮੁਲਤਾਨ ਜੇਲ੍ਹ ਵਿਚ ਸਨ। ਬੀਬੀ ਜੀ ਤੇ ਭੁਝੰਗੀ ਦੋਵੇਂ ਬੀਮਾਰ ਹੋ ਗਏ। ਇਕ ਦਿਨ ਪਹਿਲਾਂ ਭੁਝੰਗੀ ਚਲਾਣਾ ਕਰ ਗਿਆ। ਬੀਬੀ ਜੀ ਨੇ ਭਾਣਾ ਮਿੱਠਾ ਕਰਕੇ ਮੰਨਿਆ ਤੇ ਦੂਜੇ ਦਿਨ ਆਪ ਭੀ ਗੁਰਪੁਰੀ ਨੂੰ ਪਧਾਰ ਗਏ ਤੇ ਸਬਰ ਸ਼ੁਕਰ ਦਾ ਪੂਰਨਾ ਪਾ ਗਏ।

✡ ✡ ✡ ✡ ✡ ✡ ✡ ✡ ✡

# ਨਸ਼ਿਆਂ ਤੋਂ ਜੀਵਨ ਬਰਬਾਦੀ

***ਜਰਨੈਲ ਸਿੰਘ, ਮੋਹਾਲੀ***

ਗੁਰਮਤਿ ਵਿਚ ਹਰ ਤਰ੍ਹਾਂ ਦਾ ਨਸ਼ਾ ਵਿਵਰਜਿਤ ਹੈ। ਤੰਬਾਕੂ ਸੇਵਨ ਬੱਜਰ ਕੁਰਹਿਤ ਹੈ। ਸੇਵਨ ਤਾਂ ਦਰ ਕਿਨਾਰ, ਇਸ ਜਗਤ ਜੂਠ ਨੂੰ ਹੱਥ ਲਾਉਣ ਦੀ ਵੀ ਮਨਾਹੀ ਹੈ। ਗੁਰਬਾਣੀ ਅਨੁਸਾਰ ਐਸਾ ਨਸ਼ਾ ਕਦਾ ਚਿਤ ਨਹੀ ਕਰਨਾ ਚਾਹੀਦਾ ਜਿਸ ਦੇ ਸੇਵਨ ਕਰਨ ਨਾਲ ਮਤ ਮਾਰੀ ਜਾਵੇ। ਗੁਰੂ ਜੀ ਨਿਮਨ ਸ਼ਬਦ ਵਿਚ ਦਸਦੇ ਹਨ ਕਿ ਮਨੁੱਖ ਪਹਿਲਾਂ ਵਿਕਾਰਾਂ ਭਰੀ ਬਿਰਤੀ ਨਾਲ ਸੰਸਾਰ ਵਿਚ ਆਉਂਦਾ ਹੈ, ਏਥੇ ਆ ਕੇ ਹੋਰ ਵਿਕਾਰਾਂ ਵਿਚ ਲਿਬੜਦਾ ਹੈ ਤੇ ਸ਼ਰਾਬ ਆਦਿਕ ਕੁਕਰਮ ਵਿਚ ਪੈਂਦਾ ਹੈ ਪਰ ਜਿਸ ਸ਼ਰਾਬ ਦੇ ਪੀਣ ਨਾਲ ਅਕਲ ਮਾਰੀ ਜਾਂਦੀ ਹੈ ਤੇ ਭੈੜੇ ਗੰਦੇ ਬੋਲ ਬੋਲਣ ਦਾ ਜੋਸ਼ ਆ ਚੜ੍ਹਦਾ ਹੈ, ਆਪਣੇ ਪਰਾਏ ਦੀ ਪਛਾਣ ਨਹੀਂ ਰਹਿੰਦੀ, ਮਾਲਕ ਵਲੋਂ ਧੱਕੇ ਪੈਂਦੇ ਹਨ। ਜਿਸ ਦੇ ਪੀਤਿਆਂ ਖਸਮ ਵਿਸਰ ਜਾਂਦਾ ਹੈ ਤੇ ਦਰਗਾਹ ਵਿਚ ਸਜ਼ਾ ਮਿਲਦੀ ਹੈ ਐਸੀ ਚੰਦਰੀ ਸ਼ਰਾਬ ਕਦੇ ਨਹੀਂ ਪੀਣੀ ਚਾਹੀਦੀ। ਪ੍ਰਭੂ ਦੀ ਮਿਹਰ ਨਾਲ ਨਾਮ-ਰੂਪੀ ਨਸ਼ਾ ਮਨੁੱਖ ਨੂੰ ਮਿਲਦਾ ਹੈ ਜਿਸ ਨਾਲ ਲੋਕ ਪ੍ਰਲੋਕ ਦੋਹੀਂ ਥਾਂਈ ਇਜ਼ਤ ਵਡਿਆਈ ਮਿਲਦੀ ਹੈ।

***ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥***
***ਪੰਨਾ - 554***

ਸ਼ਰਾਬ ਆਦਿ ਸਾਰੇ ਨਸ਼ੇ ਵਿਕਾਰਾਂ ਨੂੰ ਜਨਮ ਦਿੰਦੇ ਹਨ -

***ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥***
***ਪੰਨਾ - 553***

ਸ਼ਰਾਬ ਪੀਣਾ ਕਮਲਾਪਣ ਹੈ, ਆਪਣੀ ਇਜ਼ਤ ਨੂੰ ਖੂਹ ਖਾਤੇ ਸੁਟਣਾ ਹੈ। ਸੱਚਾ ਅਮਲ ਰਾਮ ਰਸਾਇਣ ਹੈ -

***ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥***
***ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥***
***ਪੰਨਾ - 399***

ਮਹਾਂਪੁਰਸ਼ ਆਪਣੇ ਪ੍ਰਵਚਨਾਂ ਵਿਚ ਅਤੇ ਲਿਖਤਾਂ ਵਿਚ ਸਾਨੂੰ ਬਾਰ-ਬਾਰ ਸੁਚੇਤ ਕਰਦੇ ਹਨ ਕਿ ਨਸ਼ੇ ਮਨੁੱਖ ਨੂੰ ਬਰਬਾਦੀ ਵੱਲ ਲੈ ਜਾਂਦੇ ਹਨ। ਆਪਜੀ ਆਪਣੀ ਰਚਨਾ 'ਅਬਿਨਾਸੀ ਜੋਤਿ' (ਭਾਗ ਦੂਜਾ) ਵਿਚ ਲਿਖਦੇ ਹਨ, "ਸੋ ਇਹ ਜੋ ਮਨੁੱਖ ਹੈ ਇਸ ਨੇ ਜਿੰਨਾ ਕੁਝ ਜਾਣ ਲਿਆ ਉਹ ਕਹਿੰਦਾ ਹੈ ਇਸ ਤੋਂ ਅੱਗੇ ਹੋਰ ਤਾਂ ਕੋਈ ਚੀਜ਼ ਹੈ ਹੀ ਨਹੀਂ। ਇਸੇ ਕਰਕੇ ਅਖਾਣ ਇਹ ਹੈ ਕਿ 'ਆਪਣੀ ਅਕਲ, ਬਿਗਾਨੀ ਮਾਇਆ ਬਹੁਤੀ ਹੀ ਬਹੁਤੀ।' ਆਪਣੀ ਤਾਂ ਅਕਲ ਹਰੇਕ ਨੂੰ ਬਹੁਤੀ ਲਗਦੀ ਹੈ ਚਾਹੇ ਉਹ ਕਮਲਾ ਹੀ ਹੋਵੇ। ਇਕ ਬੰਦਾ ਸ਼ਰਾਬ ਪੀਂਦਾ ਹੈ, ਜਰਦਾ ਖਾਂਦਾ ਹੈ, ਗਲਤ ਕੰਮ ਕਰਦਾ ਹੈ। ਉਸ ਨੂੰ ਜਿਹੜਾ ਸਿਆਣਾ ਬੰਦਾ ਹੈ ਉਹ ਸਮਝਾਉਂਦਾ ਹੈ ਕਿ ਤੂੰ ਸ਼ਰਾਬ ਪੀਂਦਾ ਹੈਂ, ਤੈਨੂੰ ਕੈਂਸਰ ਹੋ ਜਾਏਗਾ, ਤੂੰ ਇਹ ਛੱਡ ਦੇ ਤੇ ਆਪਣੇ ਬਾਲ ਬੱਚਿਆਂ ਨੂੰ ਪਾਲ ਲੈ। ਇਥੇ ਮੈਂ ਕਈ ਦੇਖੇ ਨੇ, ਪਹਿਲਾਂ ਵੀ ਮੇਰੇ ਕੋਲ ਆਏ ਸੀ ਪਰ ਜਦੋਂ ਮੈਂ ਇਥੇ ਰੋਪੜ ਦੇ ਇਲਾਕੇ ਵਿਚ ਆਇਆ ਸੀ ਉਦੋਂ ਅਜੇ ਪ੍ਰਚਾਰ ਸ਼ੁਰੂ ਹੀ ਹੋਇਆ ਸੀ, 1978 ਦੀ ਬਾਤ ਹੈ। ਮੈਂ ਕਿਹਾ ਤੁਸੀਂ ਸ਼ਰਾਬ ਨਾ ਪੀਆ ਕਰੋ। ਚੰਡੀਗੜ੍ਹ ਪ੍ਰਸ਼ਾਸ਼ਨ ਵਲੋਂ ਤੁਹਾਨੂੰ ਸ਼ਹਿਰੀ ਕੰਮਾਂ ਲਈ ਜ਼ਮੀਨ ਦਾ ਪੈਸਾ ਮਿਲਿਆ ਹੈ ਇਸ ਨੂੰ ਬਰਬਾਦ ਨਾ ਕਰੋ। ਖੁਸ਼ੀ 'ਚ ਆ ਕੇ ਪੀਣ ਲੱਗ ਗਏ। ਇੰਨੇ ਨੂੰ ਜ਼ਮੀਨ ਦਾ ਮੁਕਦਮਾ ਚਲਦਾ ਸੀ, ਹੋਰ 20-20, 30-30 ਹਜ਼ਾਰ ਮਿਲ ਗਿਆ। ਫੇਰ ਮੁਕਦਮਾ ਚਲਦਾ ਸੀ, ਅਖੀਰ ਸਵਾ ਲੱਖ ਤੱਕ ਪਹੁੰਚ ਗਿਆ। ਉਹ ਸ਼ਰਾਬ ਪੀਂਦੇ ਰਹੇ। ਪਹਿਲਾਂ ਇਕ ਮਰ ਗਿਆ, ਫੇਰ ਦੂਜਾ ਮਰ ਗਿਆ, ਫੇਰ ਤੀਜਾ ਮਰ ਗਿਆ। ਉਨ੍ਹਾਂ ਦੇ ਨਿੱਕੇ-ਨਿੱਕੇ ਬੱਚੇ ਰੁਲਦੇ ਫਿਰਦੇ ਨੇ। ਉਹ ਬੀਬੀਆਂ ਇਕ ਦਿਨ ਮੇਰੇ ਕੋਲ ਆਈਆਂ, ਮੈਂ ਕਿਹਾ ਕਿ ਕੀ ਕਰਿਆ ਜਾਵੇ, ਸਮਝਾਇਆ ਤਾਂ ਬਹੁਤ ਸੀ, ਨਹੀਂ ਸਮਝੇ। ਉਹ ਇਹੀ ਗੱਲ ਸਮਝਦੇ ਸੀ ਕਿ ਸ਼ਰਾਬ ਨਾਲ ਵੀ ਕਦੇ ਆਦਮੀ ਮਰਦਾ ਹੁੰਦਾ ਹੈ? ਇਹ ਤਾਂ ਪਾਣੀ ਹੀ ਹੈ, ਅਸੀਂ ਕਿਹੜਾ ਕੋਈ ਪਾਪ ਕਰਦੇ ਹਾਂ? ਨਤੀਜਾ ਕੀ ਨਿਕਲਿਆ ਕਿ ਪਰਿਵਾਰ ਸਾਰਾ ਹੀ ਖੇਰੂੰ-ਖੇਰੂੰ ਹੋਇਆ ਫਿਰਦਾ ਹੈ। ਇਕੋ ਘਰ ਦੇ ਤਿੰਨ ਆਦਮੀ ਉਠ ਗਏ। ਕਿਸੇ ਨੂੰ ਕਹੋ ਕਿ ਤੰਬਾਕੂ ਨਾ ਖਾ ਤੂੰ। ਧਾਰਮਿਕ ਗੱਲ ਤੂੰ ਨਾ ਮੰਨ, ਲੇਕਿਨ ਮੰਨਣੀ ਪੈਣੀ ਹੈ -

***ਮਦਰਾ ਦਹਤੀ ਸਪਤ ਕੁਲ ਭਾਂਗ ਦਹੈ ਤਨ ਏਕ॥***
***ਜਗਤ ਜੂਠ ਸ਼ਤ ਕੁਲ ਦਹੈ ਨਿੰਦਾ ਦਹੈ ਅਨੇਕ॥***

ਸੱਤ ਕੁਲਾਂ ਦਾ ਨਾਸ਼ ਸ਼ਰਾਬ ਕਰਦੀ ਹੈ। ਭੰਗ ਇਕ ਤਨ ਦਾ ਨਾਸ਼ ਕਰਦੀ ਹੈ। ਜਿਹੜੇ ਤੰਬਾਕੂ ਪੀਂਦੇ ਨੇ, 100 ਕੁਲਾਂ ਤੱਕ ਮਾਰ ਕਰੇਗਾ। ਪ੍ਰੇਮੀਆਂ! ਜਿਹੜੇ ਬਜ਼ੁਰਗ ਦਾਨ ਕਰਕੇ, ਪੁੰਨ ਕਰਕੇ ਸਵਰਗਾਂ 'ਚ ਗਏ ਹੋਏ ਨੇ, ਉਨ੍ਹਾਂ ਨੂੰ ਤੂੰ ਉਥੇ ਹੀ ਮੂੱਧੇ ਮਾਰ ਦਏਂਗਾ। ਉਥੇ ਇਹ ਗੱਲ ਚਲਦੀ ਹੈ ਕਿ ਤੇਰੀ ਕੁਲ ਵਿਚ ਮਰਿਆਦਾ ਵਾਲੇ ਕਿਉਂ ਨਹੀਂ ਪੈਦਾ ਹੋਏ। ਮਰਿਆਦਾ ਵਾਲੇ ਜਿਸ ਕੁਲ ਵਿਚ ਪੈਦਾ ਨਹੀਂ ਹੁੰਦੇ ਉਸ ਕੁਲ ਨੂੰ ਗਾਲ ਲਗਦੀ ਹੈ, ਓਸ ਮਾਂ ਨੂੰ ਗਾਲ ਲਗਦੀ ਹੈ-

***ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥***
***ਬਿਧਵਾ ਕਸ ਨ ਭਈ ਮਹਤਾਰੀ॥ ਪੰਨਾ - 328***

ਜਿਹੜੀ ਕੁਲ ਵਿਚ ਬੰਦਗੀ ਕਰਨ ਵਾਲਾ ਪੁੱਤਰ ਨਹੀਂ ਪੈਦਾ ਹੋ ਸਕਿਆ, ਉਸ ਦੀ ਮਾਂ ਰੰਡੀ ਹੋ ਜਾਂਦੀ। ਮਹਾਰਾਜ ਨੂੰ ਪੁਛਿਆ ਕਿ ਮਹਾਰਾਜ! ਐਡੀ ਵੱਡੀ ਸਖਤ ਤੁਸੀਂ ਇਹ ਗੱਲ ਕਹਿ ਦਿਤੀ ਕਿ ਵਿਧਵਾ ਹੋ ਜਾਂਦੀ ਹੈ। ਦੁਨੀਆ ਤਾਂ ਸੁਖ ਮਨਾਉਂਦੀ ਹੈ ਕਿ ਕਿਸੇ ਨੂੰ ਮੱਥਾ ਟੇਕੋ ਤੇ ਅਸ਼ੀਰਵਾਦ ਲਉ, ਬੁੱਢ ਸੁਹਾਗਣ ਹੋਵੇਂ, ਤੇਰਾ ਸੁਹਾਗ ਕਾਇਮ ਰਹੇ; ਤੁਸੀਂ ਕਹਿੰਦੇ ਹੋ ਤੇਰਾ ਸੁਹਾਗ ਖਤਮ ਹੋ ਜਾਣਾ ਚਾਹੀਦਾ ਹੈ। ਇਸ ਦਾ ਕਾਰਨ ਕੀ ਹੈ? ਮਹਾਰਾਜ ਕਹਿੰਦੇ, ਇਹ ਨਸ਼ੇ ਪੀਵੇਗਾ, ਕੁਲਾਂ ਗਾਲ ਦੇਵੇਗਾ, ਜਿਹੜੇ ਬਜੁਰਗ ਥੋੜ੍ਹੇ-ਥੋੜ੍ਹੇ ਪੁੰਨ ਕਰਕੇ ਉਤੇ ਬੈਠੇ ਸਵਰਗ ਮਾਣ ਰਹੇ ਨੇ, ਸਭ ਥੱਲੇ ਸੁੱਟ ਦਿਤੇ ਜਾਣਗੇ। ਫੇਰ ਕੀ ਹੁੰਦਾ ਹੈ ਕਿ ਉਹ ਬਜੁਰਗ ਜਿਹੜੇ ਨਿਗ੍ਹਾ ਰੱਖੀ ਬੈਠੇ ਨੇ ਆਪਣੇ ਘਰਾਂ ਤੇ, ਪੁੱਤਾਂ ਤੇ, ਪੋਤਿਆਂ, ਪੜੋਤਿਆਂ ਤੇ, ਉਹ ਜਦੋਂ ਇਕ ਕੁਲ ਦੇ ਵਿਚ ਕੋਈ ਖਰਾਬ ਜੀਵ ਆਉਂਦਾ ਹੈ, ਪਹਿਲਾਂ ਤਾਂ ਉਹ ਰਾਖੀ ਕਰਦੇ ਨੇ, ਬਚਾਉਂਦੇ ਨੇ; ਜਿੰਨੀ ਕੁ ਉਨ੍ਹਾਂ ਦੀ ਤਾਕਤ ਹੈ ਓਨਾ ਕੁ ਬਚਾਓ ਕਰਦੇ ਰਹਿੰਦੇ ਨੇ, ਫੇਰ ਉਹ ਹੱਥ ਖਿੱਚ ਲੈਂਦੇ ਨੇ -

***ਤਨਕ ਤਮਾਕੂ ਸੇਵੀਐ ਦੇਵ ਪਿਤਰ ਤਜਿ ਜਾਇ॥***

ਉਸ ਵੇਲੇ ਦੇਵਤੇ ਵੀ ਤੇ ਪਿਤਰ ਵੀ ਉਸ ਨੂੰ ਛੱਡ ਜਾਂਦੇ ਨੇ ਤੇ ਉਸ ਦੇ ਘਰ ਵਿਚ ਫੇਰ ਪਾਪ ਐਨਾ ਹੁੰਦਾ ਹੈ-

***ਪਾਨੀ ਤਾ ਕੇ ਹਾਥ ਕਉ ਮਧਰਾ ਸਮ ਅਘਦਾਇ॥***

ਜਿਹੋ ਜਿਹੀ ਸ਼ਰਾਬ ਪੀ ਲਈ ਤੇ ਓਹੋ-ਜਿਹਾ ਉਸ ਦੇ ਹੱਥ ਦਾ ਪਾਣੀ ਲੈ ਕੇ ਪੀ ਲਿਆ, ਐਡਾ ਪਾਪ ਹੋ ਜਾਂਦਾ ਹੈ ਉਸ ਦੇ ਹੱਥ ਦਾ। ਕਹਿੰਦੇ ਮਹਾਰਾਜ! ਸ਼ਰਾਬ ਪੀਣ ਦਾ ਪਾਪ ਕਿੰਨਾ ਹੈ? ਮਹਾਰਾਜ ਕਹਿੰਦੇ -

***ਮਦਰਾ ਦਹਤੀ ਸਪਤ ਕੁਲ ਭਾਂਗ ਦਹੈ ਤਨ ਏਕ॥***

ਸ਼ਰਾਬ 7 ਕੁਲਾਂ ਦਾ ਨਾਸ਼ ਕਰ ਦਿੰਦੀ ਹੈ - 3 ਉਪਰਲੀਆਂ, 3 ਹੇਠਲੀਆਂ, ਇਕ ਆਪਣਾ ਸਰੀਰ। ਭੰਗ ਪੀਣ ਵਾਲਾ ਆਪ ਵੀ ਖਰਾਬ ਹੁੰਦਾ ਹੈ। ਜਿਹੜੇ ਬਜ਼ੁਰਗ ਥੋੜ੍ਹਾ-ਥੋੜ੍ਹਾ ਪੁੰਨ ਕਰਕੇ ਸਵਰਗ ਲੋਕਾਂ ਵਿਚ ਸਮਾਂ ਲੰਘਾ ਰਹੇ ਹਨ ਉਨ੍ਹਾਂ ਨੂੰ ਆਪਣੀ ਕੁਲ ਵਿਚ ਔਲਾਦ ਦੇ ਕੀਤੇ ਕਰਮਾਂ ਦਾ ਫਲ ਲਗਦਾਹੈ। ਉਨ੍ਹਾਂ ਸਵਰਗ ਵਸਦਿਆਂ ਬਜ਼ੁਰਗਾਂ ਨੂੰ ਤਾਂ ਜਾਂਦਾ ਹੈ ਪਾਪ ਦਾ ਫਲ ਕਿ ਤੁਹਾਡੀ ਕੁਲ ਦੇ ਅੰਦਰ ਇਹੋ ਜਿਹਾ ਬੰਦਾ ਕਿਵੇਂ ਪੈਦਾ ਹੋ ਗਿਆ? ਹੇਠਲਿਆਂ ਨੂੰ ਇਸ ਲਈ ਜਾਂਦਾ ਹੈ ਕਿਉਂਕਿ ਉਸ ਦੇ ਜੀਨ ਦੇ ਅੰਦਰ ਖਰਾਬੀ ਆ ਜਾਣੀ ਹੈ, ਜਿਹੜੇ ਬੱਚੇ ਪੈਦਾ ਹੋਣਗੇ ਉਨ੍ਹਾਂ ਦੇ ਦਿਮਾਗ ਖਰਾਬ ਹੋਣਗੇ, ਵਿਘਨ ਪੈਣਗੇ ਤੇ ਉਹ ਜਿਹੜੇ ਬਜ਼ੁਰਗ ਨੇ ਉਹ ਸਾਥ ਛਡ ਜਾਣਗੇ। ਸਾਥ ਛੱਡ ਕੇ ਫੇਰ ਉਸ ਘਰ ਦੇ ਉਤੇ ਜਿਹੜਾ ਪਹਿਰਾ ਹੁੰਦਾ ਹੈ - ਦੇਵਤਿਆਂ ਦਾ, ਉਹ ਤਾਂ ਹਟ ਜਾਂਦਾ ਹੈ, ਫੇਰ ਉਥੇ ਭੂਤਾਂ-ਪ੍ਰੇਤਾਂ ਦਾ ਪਹਿਰਾ ਹੋ ਜਾਂਦਾ ਹੈ। ਭੂਤ-ਪ੍ਰੇਤ ਜਿਹੜੇ ਨੇ ਉਹ ਕਲਹ ਪੈਦਾ ਕਰਦੇ ਨੇ - ਲੜਾਈ, ਝਗੜਾ, ਗੁੱਸਾ, ਪੁੱਠੇ ਕੰਮ ਜਿਸ ਦੇ ਵਿਚ ਘਾਟੇ ਪੈਣ, ਬਿਮਾਰੀਆਂ ਆਉਣ। ਰੋਣਾ-ਪਿਟਣਾ ਘਰ 'ਚ ਪੈ ਜਾਂਦਾ ਹੈ। ਬੱਚਿਆਂ ਨੂੰ ਬਿਮਾਰ ਕਰ ਦਿੰਦੇ ਨੇ, ਮਾਰ ਦਿੰਦੇ ਨੇ ਕਿਉਂਕਿ ਪਹਿਰਾ ਹਟ ਗਿਆ ਬਜ਼ੁਰਗਾਂ ਦਾ। ਗਲਤ ਬੰਦਾ ਪੈਦਾ ਹੋ ਗਿਆ, ਉਸ ਨੇ ਸਾਰਾ ਹੀ ਸਿਲਸਿਲਾ ਬਦਲ ਦਿਤਾ। ਸੋ ਕਹਿੰਦੇ ਜਿਹੜਾ ਤੰਬਾਕੂ ਪੀਂਦਾ ਹੈ, 24 ਕੁਲਾਂ ਤਾਂ ਦਾਦਕਿਆਂ ਦੀਆਂ ਨਾਸ਼ ਕਰਦਾ ਹੈ, 20 ਨਾਨਕਿਆਂ ਦੀਆਂ ਨਾਸ਼ ਕਰਦਾ ਹੈ। ਕਿਥੇ ਤੱਕ ਪਹੁੰਚਿਆ-ਮਾਮੇ, ਨਾਨੀਆਂ ਜਿਹੜੇ ਬਜ਼ੁਰਗ ਨੇ ਸਾਰੇ ਦੁਖੀ ਹੋ ਜਾਂਦੇ ਨੇ, 16 ਜਿਥੇ ਵਿਆਹਿਆ ਹੋਇਆ ਹੈ ਉਥੇ ਦਾ ਖਾਤਮਾ ਕਰਦਾ ਹੈ, 12 ਜਿਥੇ ਲੜਕੇ-ਲੜਕੀਆਂ ਵਿਆਹੇ ਨੇ ਉਨ੍ਹਾਂ ਦਾ ਖਾਤਮਾ ਕਰਦਾ ਹੈ, 11 ਜਿਸ ਥਾਂ ਤੇ ਭੈਣ ਵਿਆਹੀ ਹੋਈ ਹੈ, 9 ਜਿਥੇ ਭੂਆ ਹੈ, 8 ਜਿਥੇ ਮਾਸੀ ਹੈ। ਐਨੀ ਦੂਰ ਤੱਕ ਮਾਰ ਕਰਦਾ ਹੈ -

***ਜਗਤ ਜੂਠ ਸ਼ਤ ਕੁਲ ਦਹੈ...........॥***

100 ਕੁਲਾਂ ਦਾ ਨਾਸ਼ ਕਰਦਾ ਹੈ।

***............ਨਿੰਦਾ ਦਹੈ ਅਨੇਕ॥***

ਨਿੰਦਿਆ ਕਰਨ ਵਾਲਾ ਤਾਂ ਕੁਲਾਂ ਦੀ ਗਿਣਤੀ ਹੀ ਨਹੀਂ ਛਡਦਾ। ਇਸ ਕਰਕੇ ਮਹਾਰਾਜ ਕਹਿੰਦੇ, "ਐ ਮਾਤਾ! ਜੇ ਤੇਰਾ ਪੁੱਤਰ ਬੰਦਗੀ ਵਾਲਾ ਨਹੀਂ ਸੀ ਹੋਣਾ, ਤੂੰ ਅਰਦਾਸ ਕਰਿਆ ਕਰਦੀ ਕਿ ਮਹਾਰਾਜ! ਮੈਂ ਵਿਧਵਾ ਹੋ ਜਾਂਦੀ, ਪੁਤਰ ਹੀ ਨਾ ਪੈਦਾ ਕਰਦੀ। ਕੀ ਲੋੜ ਸੀ ਇਹੋ-ਜਿਹੇ ਪੁਤਰਾਂ ਦੀ ਜਿਨ੍ਹਾਂ ਨੇ ਆ ਕੇ ਸੰਸਾਰ ਵਿਚ ਕਲਜੁਗ ਵਰਤਾਉਣਾ ਸੀ।"

ਸੋ ਬੰਦਾ ਸਮਝਦਾ ਨਹੀਂ, ਉਹ ਕਹਿੰਦਾ ਹੈ ਕਿ ਜੋ ਮੈਨੂੰ ਰੱਬ ਨੇ ਅਕਲ ਦੇ ਦਿਤੀ, ਇਸ ਤੋਂ ਅੱਗੇ ਕੋਈ ਗੱਲ ਹੀ ਨਹੀਂ ਹੈ। ਮੈਨੂੰ ਅਕਲ ਦੇ ਕੇ ਰੱਬ ਫੇਰ ਸੌਂ ਗਿਆ, ਹੋਰ ਨਹੀਂ ਕਿਸੇ ਨੂੰ ਦਿਤੀ। ਜੇ ਕੋਈ ਸੰਤ ਐਸੀ ਗੱਲ ਕਹਿੰਦਾ ਹੈ ਤਾਂ ਕਹਿੰਦਾ ਹੈ ਕਿ ਲੈ ਸੰਤ ਵੀ ਕੋਈ ਬੰਦੇ ਹੁੰਦੇ ਨੇ, ਇਨ੍ਹਾਂ ਨੂੰ ਤਾਂ ਪਤਾ ਹੀ ਨਹੀਂ ਕਿ ਸ਼ਰਾਬ ਦਾ ਕੀ ਸਵਾਦ ਹੁੰਦਾ ਹੈ। ਜੇ ਇਨ੍ਹਾਂ ਨੂੰ ਪਤਾ ਹੋਵੇ ਤਾਂ ਇਹ ਜ਼ਰੂਰ ਪੀਣ ਰੋਜ਼ ਹੀ, ਗੱਪਾਂ ਮਾਰਨ ਬੈਠ ਕੇ। ਚਾਰ ਹਾਲਤਾਂ ਹੁੰਦੀਆਂ ਹਨ - ਸ਼ਰਾਬੀ ਦੀਆਂ -

ਪਹਿਲੀ ਹਾਲਤ ਹੁੰਦੀ ਹੈ ਕਿ ਜਦੋਂ ਪਹਿਲਾ ਪੈਗ ਪੀਂਦਾ ਹੈ ਤਾਂ ਜਿਹੜੇ ਬੰਦੇ ਦੇ ਮੂੰਹ 'ਚ ਜ਼ੁਬਾਨ ਵੀ ਨਹੀਂ ਹੁੰਦੀ, ਉਹ ਵੀ ਤੋਤੇ ਵਾਂਗ ਗੱਲਾਂ ਕਰਦਾ ਹੈ। 4-5 ਬੈਠੇ ਹੋਣ, ਹੁੰਗਾਰਾ ਭਰਨ ਵਾਲਾ ਕੋਈ ਨਹੀਂ, ਪੰਜੇ ਇਕੱਠੇ ਹੀ ਬੋਲੀ ਜਾਂਦੇ ਨੇ। ਜਿਹੜਾ ਸੋਫੀ ਹੈ ਉਹ ਕਹਿੰਦਾ ਹੈ ਕਿ ਇਨ੍ਹਾਂ ਨੂੰ ਕੀ ਹੋ ਗਿਆ, ਹੁੰਗਾਰਾ ਤਾਂ ਕੋਈ ਭਰਦਾ ਨਹੀਂ - ਉਹ ਉਸ ਤੋਂ ਉਚੀ ਉਹ ਉਸ ਤੋਂ ਉਚੀ ਬੋਲੀ ਜਾਂਦਾ ਹੈ।

ਦੂਸਰਾ ਪੈਗ ਜਦੋਂ ਪੀ ਲੈਂਦਾ ਹੈ ਤੇ ਜਿਹੜਾ ਮਾੜੇ ਤੋਂ ਮਾੜਾ ਬੰਦਾ ਹੈ, ਰਾਤ ਨੂੰ ਬਾਹਰ ਜਾ ਕੇ ਡਰਦਾ ਹੈ, ਉਹ ਕਹਿੰਦਾ, ਮੈਨੂੰ ਦਸਣਾ ਸੀ ਜਦੋਂ ਆਹ ਗੱਲ ਹੋਈ, ਫੇਰ ਦੇਖਦੇ ਮੇਰੇ ਹੱਥ। ਕਹਿੰਦੇ ਸ਼ੇਰ ਬਣ ਜਾਂਦਾ ਹੈ।

ਤੀਸਰਾ ਪੈਗ ਜਦੋਂ ਪੀਂਦਾ ਹੈ ਫੇਰ ਕਹਿੰਦੇ ਉਹ ਗਧਾ ਬਣ ਜਾਂਦਾ ਹੈ। ਆਪਣੇ ਪਹਿਨੇ ਕਪੜਿਆਂ ਉਤੇ ਉਤੇ ਹੀ ਸੁੱਟੀ ਜਾਂਦਾ ਹੈ ਸਾਰਾ ਕੁਝ, ਦਾਲ ਵੀ ਉਤੇ ਹੀ ਗਿਰੀ ਜਾਏਗੀ, ਹੋਰ ਵੀ ਉਤੇ ਹੀ, ਸਭ ਕਪੜੇ ਖਰਾਬ ਕਰ ਲਏਗਾ।

ਚੌਥੀ ਹਾਲਤ ਇਸ ਦੀ ਹੁੰਦੀ ਹੈ ਜਦੋਂ ਬਹੁਤੀ ਪੀ ਜਾਂਦਾ ਹੈ ਫੇਰ ਮੁਰਦੇ ਵਾਂਗ ਹੋ ਜਾਂਦਾ ਹੈ, ਫੇਰ ਚਾਹੇ ਕੁੱਤੇ ਮੂੰਹ ਚੱਟੀ ਜਾਣ, ਚਾਹੇ ਘੜੀਸ ਕੇ ਪਰੇ ਨੂੰ ਕਰ ਦਿਓ - ਪਤਾ ਹੀ ਨਹੀਂ। ਇਥੇ ਮੈਂ ਇਕ ਦਿਨ ਦੀਵਾਨ ਲਾ ਕੇ ਆ ਰਿਹਾ ਸੀ, ਪੜੌਲ ਦੀ ਨਦੀ ਕੰਢੇ ਸੜਕ ਤੇ ਗਿਰਿਆ ਪਿਆ ਸੀ ਇਕ ਬੰਦਾ। ਕਾਰ ਦੀਆਂ ਲਾਈਟਾਂ ਘੱਟ ਸੀ ਤੇ ਮੈਨੂੰ ਇਵੇਂ ਲੱਗਿਆ ਕਿ ਪੱਥਰ ਰੱਖ ਦਿਤਾ ਕਿਸੇ ਨੇ ਕਿਉਂਕਿ ਉਸ ਦਾ ਉਰਲਾ ਪਾਸਾ ਹੀ ਦਿਸੇ, ਪੱਥਰ ਦੀ ਤਰ੍ਹਾਂ ਲਗਦਾ ਸੀ। ਮੈਂ ਨਾਲ ਦਿਆਂ ਨੂੰ ਉਤਾਰਿਆ, ਮੈਂ ਕਿਹਾ ਕਿ ਪੱਥਰ ਚੁਕੋ। ਉਹ ਉਤਰ ਕੇ ਗਏ, ਕਹਿੰਦੇ, ਜੀ ਪੱਥਰ ਨਹੀਂ ਇਹ ਤਾਂ ਬੰਦਾ ਪਿਆ ਹੈ।"

ਮੈਂ ਕਿਹਾ, "ਜੀਉਂਦਾ ਹੈ?" ਉਹ ਗੱਲ ਸੁਣ ਕੇ ਬੋਲਿਆ, "ਮੇਰੇ ਉਤੇ ਦੀ ਹੀ ਲੰਘਾ ਲਓ ਕਾਰ, ਉਤੇ ਦੀ ਹੀ ਲੰਘਾ ਲਓ।"

ਲੱਤਾਂ ਤੋਂ, ਬਾਹਾਂ ਤੋਂ ਫੜ ਲਿਆ, ਚੁੱਕ ਕੇ 20-30 ਕਦਮਾਂ ਦੂਰ ਰੱਖ ਕੇ ਆਏ। ਨਾਲ ਸਾਈਕਲ, ਉਸ ਦੇ ਉਤੇ ਡਰੰਮ ਵਗੈਰਾ ਉਹ ਸਾਰੇ ਪਰੇ ਕਰਕੇ ਅਸੀਂ ਰੱਖ ਦਿਤੇ ਕਿ ਇਥੇ ਕੋਈ ਇਸ ਦੀ ਜੇਬ ਹੀ ਨਾ ਫੋਲ ਲਵੇ। ਆਹ ਹਾਲਤ ਬੰਦੇ ਦੀ ਹੋ ਜਾਂਦੀ ਹੈ; ਚੰਗਾ ਭਲਾ ਬੰਦਾ ਉਪਦੇਸ਼ ਨਹੀਂ ਮੰਨਦਾ। ਉਹ ਕਹਿੰਦਾ ਜਿਹੜਾ ਕੁਝ ਮੈਂ ਜਾਣ ਲਿਆ, ਉਸ ਤੋਂ ਅੱਗੇ ਕੋਈ ਗੱਲ ਹੈ ਹੀ ਨਹੀਂ। ਮੇਰੀ ਗੱਲ ਜਾਣੀ ਹੋਈ ਸਹੀ ਹੈ।"

ਇਹ ਸੱਚ ਹੈ ਕਿ ਪਹਿਲਾਂ ਮਨੁੱਖ ਨਸ਼ਾ ਲੈਂਦਾ ਹੈ। ਫਿਰ ਨਸ਼ਾ ਮਨੁੱਖ ਨੂੰ ਲੈਂਦਾ ਹੈ।

ਬਹੁਤ ਪੁਰਾਣੇ ਸਮਿਆਂ ਤੋਂ ਨਸ਼ਾ ਲਿਆਉਣ ਵਾਲੀਆਂ ਚੀਜ਼ਾਂ ਖਾਣ ਪੀਣ ਦੀ ਭੈੜੀ ਆਦਤ ਚਲੀ ਆ ਰਹੀ ਹੈ। ਸਿਆਣੇ ਪੁਰਸ਼ ਨਸ਼ਿਆਂ ਦੀ ਵਰਤੋਂ ਤੇ ਬੁਰੇ ਅਸਰ ਅਤੇ ਨਤੀਜਿਆਂ ਦੇ ਕਾਰਨ ਹਮੇਸ਼ਾਂ ਨਸ਼ਿਆਂ ਦੇ ਵਿਰੋਧੀ ਰਹੇ ਹਨ। ਸੰਨ 3000 ਪੂਰਬ ਈਸਾ ਅਰਥਾਤ ਅੱਜ ਤੋਂ ਕੋਈ ਪੰਜ ਹਜ਼ਾਰ ਸਾਲ ਪਹਿਲਾਂ ਵੀ ਸ਼ਰਾਬ ਦੀ ਵਰਤੋਂ ਹੁੰਦੀ ਸੀ ਕਿਉਂਕਿ ਮਿਸਰ ਦੇ ਪੁਰਾਣੇ ਮਕਬਰਿਆਂ ਅਤੇ ਬਾਬਿਲ ਦੇ ਸ਼ਹਿਰ ਦੇ ਖੰਡਰਾਂ ਦੀ ਖੋਜ ਤੋਂ ਐਸਾ ਪਤਾ ਲਗਦਾ ਹੈ। ਸੰਸਾਰ ਦੇ ਕਈਆਂ ਦੇਸ਼ਾਂ ਵਿਚ ਇਸ ਦਾ ਵਿਰੋਧ ਕੀਤਾ ਗਿਆ। ਜਿਵੇਂ ਕਿ ਰੂਸ ਵਿਚ ਈਸਾਂ ਜੀ ਦੇ ਸਮੇਂ ਤੋਂ ਪਹਿਲਾਂ ਤੋਂ ਹੀ ਸ਼ਰਾਬ ਦਾ ਵਿਰੋਧ ਰਿਹਾ ਹੈ। 116 ਪੂਰਬ ਈਸਾ ਵਿਚ ਚੀਨ ਦੇ ਇਕ ਬਾਦਸ਼ਾਹ ਨੇ ਹੁਕਮ ਜਾਰੀ ਕੀਤਾ ਕਿ ਚੀਨ ਵਿਚ ਸਾਰੇ ਲੋਕ ਇਕ ਮੁੱਠ ਨਹੀ ਰਹੇ, ਗੁਣ ਹੀਣ ਅਤੇ ਆਲਸੀ ਹੋ ਗਏ ਹਨ। ਇਸ ਦਾ ਕਾਰਨ ਇਹ ਹੈ ਕਿ ਮੇਰੇ ਦੇਸ਼ (ਚੀਨ) ਵਿਚ ਨਸ਼ਿਆ ਦੀ ਵਰਤੋਂ ਹੋ ਰਹੀ ਹੈ। ਚੀਨ ਦੇ ਬਾਦਸ਼ਾਹ ਨੇ ਫੁਰਮਾਨ ਜਾਰੀ ਕੀਤਾ ਕਿ ਲੋਕ ਪਿੰਡਾਂ ਵਿਚ ਇਕੱਠੇ ਹੋ ਕੇ ਸ਼ਰਾਬ ਪੀਂਦੇ ਹਨ। ਉਨ੍ਹਾਂ ਨੂੰ ਪਕੜ ਕੇ ਸ਼ਹਿਰ ਭੇਜੋ, ਮੈਂ ਉਨ੍ਹਾਂ ਨੂੰ ਸਜਾਏ ਮੌਤ ਦੰਡ ਦੇਵਾਂਗਾ। 1134 ਪੂਰਬ ਈਸਾ ਤੋਂ ਲੈ ਕੇ 116 ਪੂਰਬ ਈਸਾ ਤੱਕ ਇਹ ਕਾਨੂੰਨ 40 ਵਾਰ ਸੁਰਜੀਤ ਕੀਤਾ ਗਿਆ।

ਵੱਡੇ ਵੱਡੇ ਫਿਲਾਸਫਰ, ਜਿਵੇਂ ਸੁਕਰਾਤ, ਅਰਸਤੂ, ਅਫਲਾਤੂਨ, ਸਿਮਰੋ ਸਾਰਿਆਂ ਨੇ ਇਹੀ ਕਿਹਾ ਹੈ ਕਿ ਸ਼ਰਾਬ ਅਤੇ ਹੋਰ ਨਸ਼ਿਆਂ ਦੀਆਂ ਚੀਜ਼ਾਂ ਮਨੁੱਖ ਨੂੰ ਮਾਨਵਤਾ ਤੋਂ ਨੀਚਾ ਕਰਨ ਵਾਲੀਆਂ ਚੀਜ਼ਾਂ ਹਨ।

ਭਾਰਤ ਵਰਸ਼ ਦੇ ਪ੍ਰਾਚੀਨ ਕਾਲ ਵੱਲ ਝਾਤ ਮਾਰੀਏ ਤਾਂ ਸਾਨੂੰ ਭਾਗਵਤ ਪੁਰਾਣ ਵਿਚ ਯੁਧਿਸ਼ਟਰ ਸ੍ਰੀ ਅਰਜਨ ਜੀ ਨੂੰ ਪੁਛਦੇ ਹਨ ਕਿ ਅਰਜਨ ਇਸ ਸਮੇਂ ਯਾਦਵ ਕੀ ਕਰਦੇ ਹਨ। ਅਰਜਨ ਨੇ ਉਤਰ ਦਿਤਾ ਕਿ ਰਾਜਨ! ਯਾਦਵ ਇਸ ਸਮੇਂ ਵਰੁਨੀ ਨਾ ਦਾ ਨਸ਼ਾ ਪੀ ਕੇ ਬੁੱਧੀ ਗਵਾਂ ਚੁੱਕੇ ਹਨ। ਬੇਹੋਸ਼ੀ ਵਿਚ ਇਕ ਦੂਜੇ ਨੂੰ ਪਹਿਚਾਨ ਨਹੀਂ ਸਕਦੇ ਅਤੇ ਆਪਸ ਵਿਚ ਲੜ ਲੜ ਕੇ ਨਾਸ਼ ਹੋ ਰਹੇ ਹਨ। ਮੰਨੂੰ ਜੀ ਦੇ ਕਥਨ ਅਨੁਸਾਰ ਮੰਨੂੰ ਸਿਮਰਤੀ ਵਿਚ ਸ਼ਰਾਬ ਪੀਣਾ ਪੰਜਾਂ ਮਹਾਂ ਪਾਪਾਂ ਵਿਚੋਂ ਇਕ ਗਿਣਿਆਂ ਗਿਆ ਹੈ। ਸ਼ਰਾਬ ਨਾ ਪੀਣ ਯੋਗ ਪਦਾਰਥ ਹੈ ਨਾ ਕਿਸੇ ਨੂੰ ਦੇਣ ਯੋਗ ਅਤੇ ਨਾ ਹੀ ਕਿਸੇ ਵਲੋਂ ਭੇਟ ਕੀਤੀ ਹੋਈ ਪਰਵਾਨ ਕਰਨ ਯੋਗ ਵਸਤੂ ਹੈ।

ਸੰਸਕ੍ਰਿਤ ਦੇ ਪ੍ਰਸਿਧ ਕਵੀ ਕਾਲੀਦਾਸ ਜੀ ਨੇ ਇਕ ਸ਼ਰਾਬ ਦਾ ਧੰਦਾ ਕਰਨ ਵਾਲੇ ਨੂੰ ਪੁਛਿਆ ਕਿ ਤੂੰ ਕੀ ਵੇਚਦਾ ਹੈ? ਉਸ ਨੇ ਉਤਰ ਦਿਤਾ ਮੈਂ ਅੱਠ ਬੁਰਿਆਈਆਂ ਵੇਚਦਾ ਹਾਂ।

ਮਸਤੀ, ਪਾਗਲਪਨ, ਝਗੜਾ, ਢੀਠਤਾ, ਬੁਧੀ ਦਾ ਨਾਸ, ਸੱਚ ਅਤੇ ਯੋਗਤਾ ਤੋਂ ਨਫਰਤ, ਨਰਕਾਂ ਭਰੀ ਜਿੰਦਗੀ, ਖੁਸ਼ੀ ਦਾ ਨਾਸ਼। ਸੋ ਸੰਸਾਰ ਦੇ ਧਾਰਮਿਕ ਸੰਸਥਾਵਾਂ ਦੇ, ਤੱਤ ਬੇਤੇ ਮਹਾਂਪੁਰਸ਼, ਸਾਧੂ, ਮਹਾਤਮਾ, ਤਪੱਸਵੀ, ਯੋਗੀ, ਸੁਆਮੀ ਅਤੇ ਸਾਰੇ ਧਰਮਾਂ ਦੇ ਧਾਰਮਿਕ ਗ੍ਰੰਥ ਨਸ਼ਿਆਂ ਤੋਂ ਬੱਚਣ ਦਾ ਹੀ ਉਪਦੇਸ਼ ਦਿੰਦੇ ਹਨ। ਪਵਿੱਤਰ ਲਿਖਤਾਂ ਨੂੰ ਪੜ੍ਹਨਾ ਸੁਣਨਾ ਤੇ ਉਨ੍ਹਾਂ ਅਨੁਸਾਰ ਜੀਵਨ ਨੂੰ ਢਾਲਣਾ ਹਰ ਜੀਵ ਲਈ ਜਰੂਰੀ ਹੈ।

ਇਤਿਹਾਸ ਵੱਲ ਝਾਤ ਮਾਰੀਏ ਤਾਂ ਸ਼ਰਾਬ ਦੇ ਸਿਟਿਆਂ ਦਾ ਮਨੁੱਖ ਤੇ ਬਹੁਤ ਅਸਰ ਹੁੰਦਾ ਦਸਿਆ ਹੈ। ਦੁਨੀਆਂ ਦੇ ਜੇਤੂ ਬਾਦਸ਼ਾਹ ਸਿਕੰਦਰ ਦੀ ਮੌਤ 33 ਵਰਿਆ ਦੀ ਉਮਰ ਵਿਚ ਸ਼ਰਾਬ ਪੀਣ ਨਾਲ ਹੋ ਗਈ ਸੀ। ਪਹਿਲੇ ਸੰਸਾਰ ਯੁੱਧ ਵਿਚ ਜਰਮਨ ਲੋਕ ਪੈਰਿਸ ਦੇ ਦਰਵਾਜਿਆਂ ਤੱਕ ਪੁੱਜ ਗਏ। ਫਰਾਸੀਸੀ ਲੋਕ ਬਹੁਤ ਚਤੁਰ ਸਨ। ਸ਼ਰਾਬ ਦੇ ਭਰੇ ਹੋਏ ਪੀਪੇ ਛੱਡ ਕੇ ਪਿੰਡ ਖਾਲੀ ਕਰਕੇ ਪਿਛੇ ਹੱਟ ਗਏ। ਜਰਮਨ ਵਾਲਿਆਂ ਨੇ ਪੈਰਿਸ ਸ਼ਹਿਰ ਤੇ ਕਬਜਾਂ ਕਰਨ ਦੀ ਬਜਾਏ ਸ਼ਰਾਬ ਪੀਣ ਲੱਗ ਪਏ। ਸ਼ਰਾਬ ਪੀ ਕੇ ਇਤਨੇ ਮਸਤ ਹੋ ਗਏ ਕਿ ਲੜਨ ਦੇ ਕਾਬਲ ਨਾ ਰਹੇ। ਫਰਾਸੀਸੀਆਂ ਦੀਆਂ ਮਸ਼ੀਨਗਨਾਂ ਨੇ ਜਰਮਨ ਵਾਲਿਆਂ ਦੀਆਂ ਤਿੰਨ ਤਜਰਬਾਕਾਰ ਪਲਟਨਾਂ ਭੁੰਨ ਸੁਟੀਆਂ।

ਨਸ਼ਿਆਂ ਦੀ ਵਰਤੋਂ ਕਰਨ ਨਾਲ ਦੁਰਘਟਨਾਂ ਵੱਧ ਹੁੰਦੀਆਂ ਹਨ। ਧਾਰਮਿਕ ਅਤੇ ਦੁਨੀਆਵੀ ਦ੍ਰਿਸ਼ਟੀਕੋਣ ਤੋਂ ਦੇਖਿਆ ਜਾਵੇ ਤਾਂ ਨਸ਼ੇ ਪਾਪਾਂ, ਬੁਰਿਆਈਆਂ, ਬੁਰੇ ਆਚਰਣ ਦੀ ਜੜ੍ਹ ਪ੍ਰਤੀਤ ਹੁੰਦੇ ਹਨ। ਕਤਲ, ਡਕੈਤੀ, ਚੋਰੀ, ਉਧਾਲੇ ਸਭਨਾਂ ਦਾ ਸਿਹਰਾ ਨਸ਼ਿਆਂ ਦੇ ਸਿਰ ਤੇ ਹੈ। ਕਈ ਲੋਕਾਂ ਦਾ ਵਿਚਾਰ ਇਹ ਹੈ ਕਿ ਸ਼ਰਾਬ ਕਈ ਰੋਗਾਂ ਦਾ ਇਲਾਜ ਹੈ। ਡਾਕਟਰਾਂ ਦਾ ਵਿਚਾਰ ਹੈ ਕਿ ਇਹ ਵਹਿਮ ਹੈ। ਅਲਕੋਹਲ ਦਵਾਈਆਂ ਨੂੰ ਘੋਲਣ ਵਿਚ ਮੱਦਦ ਕਰਦੀ ਹੈ ਪਰ ਰੋਗ ਨੂੰ ਕੱਟਣ ਵਿਚ ਨਹੀਂ। ਡਾਕਟਰ ਤਾਮਸ ਪੈਰਨ ਨੇ ਪਾਗਲਪਨ ਦੇ ਰੋਗ ਦਾ ਇਕ ਵਿਸ਼ੇਸ਼ ਕਾਰਨ ਨਸ਼ੇ ਨੂੰ ਹੀ ਕਿਹਾ ਹੈ। ਭਗਤ ਸ੍ਰੀ ਰਵਿਦਾਸ ਜੀ ਦਾ ਉਚਾਰਨ ਸ਼ਬਦ ਹੈ -

***ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥***

***ਪੰਨਾ - 1293***

ਭਗਤ ਰਵੀਦਾਸ ਜੀ ਦਸਦੇ ਹਨ ਕਿ ਸ਼ਰਾਬ ਬਹੁਤ ਹੀ ਭੈੜੀ ਚੀਜ਼ ਹੈ। ਜੇ ਇਹ ਗੰਗਾ ਜਲ ਦੀ ਵੀ ਬਣੀ ਹੋਵੇ ਤਦ ਵੀ ਸੰਤ, ਮਹਾਤਮਾ ਇਸ ਨੂੰ ਗ੍ਰਹਿਣ ਨਹੀਂ ਕਰਦੇ। ਸਾਰੇ ਭਲੇ ਪੁਰਸ਼ ਇਸ ਤੋਂ ਨਫਰਤ ਕਰਦੇ ਹਨ। ਕਾਲੀਦਾਸ ਜੀ ਦੇ ਕਥਨ ਅਨੁਸਾਰ ਨਸ਼ਾ ਕਰਨ ਵਾਲੇ ਇਨਸਾਨ ਨੂੰ ਅੱਠ ਬੁਰਿਆਈਆਂ ਦਾ ਸਰਟੀਫੀਕੇਟ ਇਕੋ ਵਾਰ ਇਕੱਠਾ ਹੀ ਮਿਲ ਜਾਂਦਾ ਹੈ।

ਅੱਜ ਕੱਲ ਦੇ ਜਮਾਨੇ ਵਿਚ ਨਸ਼ਿਆਂ ਦਾ ਇਕ ਹੋਰ ਵੱਡਾ ਕਾਰਨ ਇਹ ਸਾਹਮਣੇ ਆਉਂਦਾ ਹੈ ਕਿ ਨਜਾਇਜ ਢੰਗ ਨਾਲ ਕਮਾਈ ਹੋਈ ਦੌਲਤ ਮਨੁੱਖ ਨੂੰ ਵਿਸ਼ੇ ਵਿਕਾਰਾਂ ਅਤੇ ਨਸ਼ਿਆਂ ਵੱਲ ਲੈ ਜਾਂਦੀ ਹੈ। ਸਾਰੇ ਧਾਰਮਿਕ ਗ੍ਰੰਥ ਅਤੇ ਰਿਸ਼ੀ ਮੁਨੀ, ਸਾਧੂ, ਮਹਾਤਮਾ, ਤੱਤਬੇਤੇ ਮਹਾਂਪੁਰਸ਼, ਸੰਤ ਜਨ, ਗੁਰਮੁਖ, ਗੁਰੂ, ਪੀਰ ਤੇ ਸੁਆਮੀ ਹੱਕ ਹਲਾਲ ਦੀ ਕ੍ਰਿਤ ਦਾ ਉਪਦੇਸ਼ ਦਿੰਦੇ ਹਨ।

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥*** ***ਪੰਨਾ - 1245***

ਹਿਰਦੇ ਦੇ ਰੋਗੀਆਂ ਲਈ ਨਸ਼ਾ ਬਹੁਤ ਹਾਨੀਕਾਰਕ ਹੈ। ਨਸ਼ਿਆਂ ਦੀ ਵਰਤੋਂ ਕਰਨ ਵਾਲਿਆਂ ਦੇ ਪਰਿਵਾਰਾਂ ਦਾ ਹਾਲ ਉਜੜੇ ਹੋਏ ਬਾਗ ਦੀ ਤਰ੍ਹਾਂ ਹੁੰਦਾ ਹੈ। ਉਹ ਆਪ ਤਾਂ ਨਸ਼ੇ ਦੀ ਮਸਤੀ ਵਿਚ ਹੁੰਦਾ ਹੈ ਪਰ ਉਸ ਦੇ ਪਰਿਵਾਰ ਅਤੇ ਬੱਚਿਆਂ ਦਾ ਭਵਿੱਖ ਖਰਾਬ ਹੁੰਦਾ ਹੈ ਅਤੇ ਪਰਿਵਾਰ ਬੇਰੁਖੀ ਵਾਲੀ ਕੁੜਤਣ ਭਰੀ ਜਿੰਦਗੀ ਬਤੀਤ ਕਰਦਾ ਹੈ।

(ਬਾਕੀ ਪੰਨਾ 64 ਤੇ)

# ਪਿਤਾ ਜੀ ਦੀ ਮਿੱਠੀ ਯਾਦ ਵਿਚ

ਹਰ ਦਮ ਦਿਲ ਵਿਚ ਵਸਦੀ ਰਹਿੰਦੀ
ਤੇਰੀ ਤਾਰ ਸਾਹਿਬਾ,
ਅੱਖੀਆਂ ਹਰ ਪਲ ਲੋਚਣ ਤੇਰਾ ਦੀਦਾਰ ਸਾਹਿਬਾ।
ਭਾਵੇਂ ਵਸਦਾ ਸਾਰਾ ਸੰਸਾਰ,
ਸਭ ਨੂੰ ਆਪਣਾ ਆਪਣਾ ਪਿਆਰ,
ਕੋਈ ਕਿਸੇ ਦਾ ਕਿਸੇ ਦਾ ਕੋਈ,
ਦੁਨੀਆਂ ਆਸਾਂ ਨਾਲ ਖਲੋਈ।
ਸਾਨੂੰ ਤੇਰੀ ਹੀ ਬਸ ਰਹਿੰਦੀ ਇੰਤਜ਼ਾਰ ਸਾਹਿਬਾ,
ਹਰ ਦਮ ਦਿਲ ਵਿਚ,.........।
ਕੋਈ ਹੱਜ ਲਈ ਤੁਰ ਗਿਆ ਮੱਕੇ,
ਕੋਈ ਜਾ ਤੀਰਥਾਂ ਤੱਕੇ,
ਕੋਈ ਬੈਠ ਸਮਾਧੀ ਲਾਵੇ,
ਕੋਈ ਸਾਧਨਾ ਕਰ ਬੁਲਾਵੇ?
ਸਾਨੂੰ ਯਾਦ ਤੇਰੀ ਬਸ ਆਵੇ, ਬਾਰ ਬਾਰ ਸਾਹਿਬਾ।
ਹਰ ਦਮ ਦਿਲ ਵਿਚ..........।
ਤੇਰਾ ਸਾਰਾ ਹੈ ਸੰਸਾਰ,
ਤੈਨੂੰ ਸਭ ਦੇ ਨਾਲ ਪਿਆਰ
ਭਾਵੇਂ ਜਿਥੇ ਵੀ ਕੋਈ ਵੱਸੇ,
ਤੇਰੇ ਦਰਸ਼ਨਾਂ ਨੂੰ ਤੱਕੇ,
ਕਦੋਂ ਆ ਕੇ ਲਵੋਗੇ ਦੱਸੀਂ ਸਾਡੀ ਸਾਰ ਸਾਹਿਬਾ।
ਹਰ ਦਮ ਦਿਲ ਵਿਚ.........।
ਤੂੰ ਸਾਡੇ ਜੋਗਾ ਹੋਇਆ
ਅਸੀਂ ਤੇਰੇ ਜੋਗੇ ਰਹੀਏ,
ਸਾਡੀ ਜਿਹੜੀ ਵੀ ਉਮੰਗ
ਤੇਰੇ ਚਰਨਾਂ 'ਚੋਂ ਲਈਏ,
ਸਿਰ ਤੇ ਹੱਥ ਰੱਖ ਕੇ, ਕਰਦੇ ਬੇੜਾ ਪਾਰ ਸਾਹਿਬਾ।
ਚਰਨਜੀਤ ਨਿਮਾਣੀ ਔਗੁਣ ਨਾ ਚਿਤਾਰ ਸਾਹਿਬਾ।
ਹਰ ਦਮ ਦਿਲ ਵਿਚ ਵਜਦੀ ਰਹਿੰਦੀ ਤੇਰੀ ਤਾਰ ਸਾਹਿਬਾ।
ਅੱਖੀਆਂ ਹਰ ਪਲ ਲੋਚਣ, ਤੇਰਾ ਦੀਦਾਰ ਸਾਹਿਬਾ!

***ਚਰਨਜੀਤ ਕੌਰ***

(ਇਥੋਂ ਕੱਟ ਕੇ ਭੇਜੋ ਜੀ)

## Annual/Life Membership Form - Atam Marg

## ਸਾਲਾਨਾ/ਲਾਈਫ ਮੈਂਬਰਸ਼ਿਪ ਫਾਰਮ – ਆਤਮ ਮਾਰਗ

(ਇਹ ਫਾਰਮ ਭਰ ਕੇ 'ਦਫਤਰ 'ਆਤਮ ਮਾਰਗ' ਰਤਵਾੜਾ ਸਾਹਿਬ, ਡਾਕਖਾਨਾ : ਮੁਲਾਂਪੁਰ ਗਰੀਬਦਾਸ, ਜ਼ਿਲਾ ਰੋਪੜ 140901 ਨੂੰ ਭੇਜੋ ਜੀ)

1. ਜੇ ਆਪ ਪਹਿਲਾਂ ਤੋਂ 'ਆਤਮ ਮਾਰਗ' ਦੇ ਮੈਂਬਰ ਹੋ ਤਾਂ ਪਹਿਲਾ ਮੈਂਬਰਸ਼ਿਪ ਨੰਬਰ ਲਿਖੋ ਜੀ........................
2. ਨਾਮ/ Name........................................................................
3. ਪਿਤਾ ਦਾ ਨਾਮ/Father's Name............................................
4. ਪੂਰਾ ਪਤਾ/Full address........................................................

........................................................

........................................................

PINCODE.......................Telephone...............

ਮੈਂ ..................... ਰੁਪਏ ਮਨੀਆਰਡਰ/ਬੈਂਕ ਡਰਾਫਟ/ਚੈਕ ਨੰ........................ਮਿਤੀ.............................ਰਾਹੀਂ ਭੇਜ ਰਿਹਾ ਹਾਂ। ਮੈਂ **ਸਾਲਾਨਾ/ਲਾਈਫ** ਮੈਂਬਰ ਬਣ ਕੇ ਸਤਿਗੁਰੂ ਜੀ ਦੀ ਨਦਰ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਦਾ ਪਾਤਰ ਬਣਿਆ ਹਾਂ ਜਿਸ ਦੀ ਮੈਨੂੰ ਬਹੁਤ ਪ੍ਰਸੰਨਤਾ ਹੈ।

ਦਸਤਖਤ................................

ਨਾਮ.................................

(ਪੰਨਾ 62 ਦੀ ਬਾਕੀ)

ਅੱਜ ਕੱਲ ਦੀ ਨੌਜਵਾਨ ਪੀੜ੍ਹੀ ਕੁਝ ਹੋਰ ਹੀ ਕਿਸਮ ਦੇ ਨਸ਼ਿਆ ਦੀ ਆਦੀ ਹੋ ਗਈ ਹੈ। ਜਿਵੇਂ ਨਸ਼ੇ ਦੀਆਂ ਗੋਲੀਆਂ, ਸਰੀਰ ਉਤੇ ਆਪਣੇ ਆਪ ਹੀ ਨਸ਼ੇ ਦੇ ਟੀਕੇ ਲਗਾਉਣੇ। ਇਸ ਦਾ ਅਸਰ ਇਹ ਹੁੰਦਾ ਹੈ ਕਿ ਸੁਭਾਅ ਵਿਚ ਚਿੜਚਿੜਾਪਣ, ਘਬਰਾਹਟ, ਲੜਾਕਾਪਨ, ਯਾਦ ਸ਼ਕਤੀ ਦਾ ਘੱਟ ਜਾਣਾ, ਭੁੱਖ ਘੱਟ ਲੱਗਣੀ, ਭਾਰ ਘੱਟ ਜਾਣਾ, ਸਰੀਰ ਤੇ ਸੁਸਤੀ, ਅੱਖਾਂ ਤੇ ਸੋਜਨ ਤੇ ਲਾਲੀ, ਨੀਂਦ ਨਾ ਆਉਣੀ, ਜਬਾਨ ਲੜਖੜਾਉਣੀ, ਸਰੀਰ ਵਿਚ ਪੀੜਾਂ ਪੈਣੀਆਂ। ਇਹ ਨਿਸ਼ਾਨੀਆਂ ਇਕ ਨਸ਼ਾ ਕਰਨ ਵਾਲੇ ਦੀਆਂ ਹੁੰਦੀਆਂ ਹਨ।

ਜੇਕਰ ਸਾਰੀਆਂ ਧਾਰਮਿਕ ਸੰਸਥਾਵਾਂ ਅਤੇ ਤੱਤ ਬੇਤੇ ਮਹਾਂਪੁਰਸ਼ਾਂ, ਬ੍ਰਹਮਗਿਆਨੀਆਂ, ਸੰਤਾਂ, ਮਹਾਤਮਾਂ, ਸੁਆਮੀਆਂ ਦੀਆਂ ਜੋ ਸੰਪਰਦਾਵਾਂ ਹਨ, ਇਹ ਸਾਰੀਆਂ ਇਕ ਮੁੱਠ ਹੋ ਕੇ ਨਸ਼ੇ ਦੀ ਵਰਤੋਂ ਨਾ ਕਰਨ ਦਾ ਉਪਦੇਸ਼ ਦੇਣ ਤਾਂ ਘਾਲ ਕਮਾਈ ਵਾਲੇ ਤੱਤ ਬੇਤੇ ਮਹਾਂਪੁਰਸ਼ਾਂ ਦੀ ਰਸਨਾਂ ਤੋਂ ਉਚਾਰਿਆ ਹੋਇਆ ਬਚਨ ਇਸ ਘੋਰ ਕਲਯੁਗ ਵਿਚ ਜਲਦੇ ਬਲਦੇ ਸੰਸਾਰ ਨੂੰ ਰੂਹਾਨੀਅਤ ਦੀ ਸੇਧ ਦੇ ਕੇ ਮਨੁੱਖਤਾ ਨੂੰ ਇਸ ਦੁਖੀ ਜੀਵਨ ਤੋਂ ਬਚਾ ਸਕਦਾ ਹੈ ਅਤੇ ਗੁਰਮੁਖ ਜੀਵਨ ਜੀਣ ਦੀ ਸੇਧ ਬਖਸ਼ਸ਼ ਕਰ ਸਕਦਾ ਹੈ।

**ਨੋਟ:** ਇਸ ਲੇਖ ਦਾ ਆਧਾਰ ਗੁਰਬਾਣੀ, ਮਹਾਂਪੁਰਸ਼ਾਂ ਦੇ ਪ੍ਰਵਚਨ ਅਤੇ ਪੁਸਤੱਕ 'ਸਾਹਿਤ ਭੂਸ਼ਨ' ਹੈ।

✡ ✡ ✡ ✡ ✡ ✡ ✡ ✡ ✡

## ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

### 11ਵਾਂ ਵਿਸ਼ਵ ਗੁਰਮਤਿ ਸਮਾਗਮ
### 29, 30 ਸਤੰਬਰ ਅਤੇ 1, 2 ਅਕਤੂਬਰ

**ਐਤਵਾਰ –** – 2, 9, 16, 23, 30 ਸਤੰਬਰ।

**ਪੂਰਨਮਾਸ਼ੀ –** 2 ਸਤੰਬਰ, ਦਿਨ ਐਤਵਾਰ।

**ਸੰਗਰਾਂਦ –** 16 ਸਤੰਬਰ, ਦਿਨ ਐਤਵਾਰ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਅੰਮ੍ਰਿਤ ਸੰਚਾਰ –** ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

## ਜੇ ਕਦੀ ਤੁਹਾਨੂੰ 'ਆਤਮ ਮਾਰਗ' ਨਾ ਮਿਲੇ!!!

ਆਪ ਜੀ ਸਭ ਪਾਠਕਾਂ ਨੂੰ ਵਿਦਿਤ ਹੈ ਕਿ 'ਆਤਮ ਮਾਰਗ' ਬੜੇ ਸੋਹਣੇ ਸੁਚੱਜੇ ਅਤੇ ਸੁਥਰੇ ਢੰਗ ਨਾਲ **ਮਹੀਨੇ ਦੀ ਪਹਿਲੀ ਤਾਰੀਖ** ਨੂੰ ਪੋਸਟ ਕਰ ਦਿਤਾ ਜਾਂਦਾ ਹੈ। ਰਸਤੇ ਦੀ ਕਿਸੇ ਰੁਕਾਵਟ ਜਾਂ ਅਣਗਹਿਲੀ ਕਾਰਨ ਜੇ ਆਪ ਜੀ ਨੂੰ 10 ਤਰੀਕ ਤਕ ਮੈਗਜ਼ੀਨ ਨਹੀਂ ਮਿਲਦਾ ਤਾਂ ਕੇਵਲ –

**ਦਫਤਰ ਆਤਮ ਮਾਰਗ ਫੋਨ ਨੰਬਰ –**

**01888-255001**

**01888-255002**

ਨਾਲ ਸੰਪਰਕ ਕਰੋ, ਹੋਰ ਨੰਬਰਾਂ ਤੇ ਨਹੀਂ। ਆਤਮ ਮਾਰਗ ਦਾ ਸਾਰਾ ਕੰਮ ਕੰਪਿਊਟਰ ਰਾਹੀਂ ਹੁੰਦਾ ਹੈ। ਇਨ੍ਹਾਂ ਫੋਨ ਨੰਬਰਾਂ ਤੇ ਆਪ ਜੀ ਨੂੰ ਤੁਰੰਤ ਅਤੇ ਸਹੀ ਜਾਣਕਾਰੀ ਪ੍ਰਾਪਤ ਹੋ ਜਾਵੇਗੀ।

**ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ (ਸਕੂਲ) ਦੇ ਫੋਨ ਨੰਬਰ –** 01888-255005, 255006

**ਇੰਟਰਨੈਸ਼ਨਲ ਡੀਵਾਈਨ ਇਨਸਟੀਚਿਊਟ ਔਫ਼ ਟੈਕਨਾਲੌਜੀ –** 01888-255007, 255008, 255009